# ਸ਼ਬਦ ਅਨੁਕ੍ਰਮਣਿਕਾ ਤੇ ਕੋਸ਼ :
# ਕਬਿੱਤ ਸਵੈਯੇ ਭਾਈ ਗੁਰਦਾਸ

ਲੇਖਕ
ਅੰਮ੍ਰਿਤਪਾਲ ਕੌਰ (ਡਾ.)




ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ





Shabad Anukramnika Te Kosh
Kabitt Savayye Bhai Gurdas *(Punjabi)*

*by*

DR. AMRITPAL KAUR
Reader
Dept. of Punjabi Literary Studies
Punjabi University, Patiala

ISBN 81-7380-187-8

1996

ਪਹਿਲੀ ਵਾਰ : 550

ਮੁੱਲ : 250-00

ਡਾ. ਰਣਬੀਰ ਸਿੰਘ ਰਜਿਸਟਰਾਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਲੋਂ ਪ੍ਰਕਾਸ਼ਿਤ ਅਤੇ
ਵੈਸਟਰਨ ਪ੍ਰਿੰਟਰਜ਼, ਪਟਿਆਲਾ ਵਲੋਂ ਮੁਦ੍ਰਿਤ

# ਵਿਭਾਗੀ ਸ਼ਬਦ

ਪੰਜਾਬੀ ਯੂਨੀਵਰਸਿਟੀ ਦਾ ਪ੍ਰਮੁੱਖ ਉਦੇਸ਼ ਪੰਜਾਬੀ ਭਾਸ਼ਾ, ਸਾਹਿਤ, ਸਭਿਆਚਾਰ, ਕਲਾਵਾਂ ਆਦਿ ਦੀ ਸਾਂਭ-ਸੰਭਾਲ ਅਤੇ ਵਿਕਾਸ ਹੈ । ਯੂਨੀਵਰਸਿਟੀ ਆਪਣੇ ਮੁੱਢਲੇ ਸਮੇਂ ਤੋਂ ਲੈ ਕੇ ਹੁਣ ਤਕ ਇਸ ਉਦੇਸ਼ ਦੀ ਪੂਰਤੀ ਲਈ ਸਦਾ ਯਤਨਸ਼ੀਲ ਰਹੀ ਹੈ । ਇਸ ਯੂਨੀਵਰਸਿਟੀ ਦੀ ਨੁਹਾਰ ਇਸੇ ਪੱਖ ਤੋਂ ਬਾਕੀ ਯੂਨੀਵਰਸਿਟੀਆਂ ਨਾਲੋਂ ਵੱਖਰੀ ਹੈ । ਆਪਣੇ ਵਿਰਸੇ ਦੀ ਸੰਭਾਲ ਅਤੇ ਇਸ ਨੂੰ ਸੁਚੱਜੇ ਢੰਗ ਨਾਲ ਉਜਾਗਰ ਕਰਨ ਲਈ ਇਥੇ ਕੁਝ ਵਿਸ਼ੇਸ਼ ਵਿਭਾਗ ਸਥਾਪਿਤ ਕੀਤੇ ਹੋਏ ਹਨ, ਜਿਨ੍ਹਾਂ ਵਿਚੋਂ ਪੰਜਾਬੀ ਭਾਸ਼ਾ ਵਿਕਾਸ ਵਿਭਾਗ, ਪੰਜਾਬੀ ਸਾਹਿਤ ਅਧਿਐਨ ਵਿਭਾਗ, ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ ਅਤੇ ਪੰਜਾਬ ਇਤਿਹਾਸ ਅਧਿਐਨ ਵਿਭਾਗ ਵਿਸ਼ੇਸ਼ ਤੌਰ ਤੇ ਵਰਣਨਯੋਗ ਹਨ ।

ਪੰਜਾਬ ਸਰਕਾਰ ਨੇ ਪੰਜਾਬੀਆਂ ਦੇ ਆਪਣੀ ਮਾਂ-ਬੋਲੀ ਪ੍ਰਤਿ ਸਨੇਹ ਅਤੇ ਉਤਸ਼ਾਹ ਨੂੰ ਵਿਸ਼ੇਸ਼ ਮਹੱਤਵ ਦੇ ਕੇ ਪੰਜਾਬੀ ਯੂਨੀਵਰਸਿਟੀ ਦੁਆਰਾ ਚਲਾਏ ਜਾ ਰਹੇ ਪੰਜਾਬੀ ਦੇ ਵਿਕਾਸ ਕਾਰਜਾਂ ਲਈ ਇਕ ਵੱਖਰਾ ਫ਼ੰਡ ਸਥਾਪਿਤ ਕੀਤਾ ਹੋਇਆ ਹੈ । ਇਸ ਫ਼ੰਡ ਨਾਲ ਕਈ ਵਿਭਾਗ ਚਲਾਏ ਜਾ ਰਹੇ ਹਨ ਜਿਨ੍ਹਾਂ ਦਾ ਕੇਂਦਰੀ ਧੁਰਾ ਪੰਜਾਬੀ ਭਾਸ਼ਾ ਵਿਕਾਸ ਵਿਭਾਗ ਹੈ । ਇਸ ਵਿਭਾਗ ਵਲੋਂ ਪੰਜਾਬੀ ਦੇ ਵਿਕਾਸ ਲਈ ਬਹੁਤ ਸਾਰੀਆਂ ਸਕੀਮਾਂ ਚਲ ਰਹੀਆਂ ਹਨ ਜਿਨ੍ਹਾਂ ਵਿਚੋਂ ਇਕ ਮਾਧਿਅਮ ਪਰਿਵਰਤਨ ਸਕੀਮ ਹੈ । ਇਸ ਸਕੀਮ ਅਧੀਨ ਪਾਠਕਾਂ ਲਈ ਹਰੇਕ ਵਿਸ਼ੇ ਦੀਆਂ ਪੁਸਤਕਾਂ ਤਿਆਰ ਕਰਵਾਈਆਂ ਜਾਂਦੀਆਂ ਹਨ । ਹੱਥਲੀ ਪੁਸਤਕ 'ਸ਼ਬਦ ਅਨੁਕ੍ਰਮਣਿਕਾ ਤੇ ਕੋਸ਼ : ਕਬਿੱਤ ਸਵੈਯੇ ਭਾਈ ਗੁਰਦਾਸ' ਵਿਭਾਗਨੇ ਵਿਸ਼ੇਸ਼ ਤੌਰ ਤੇ ਯੂਨੀਵਰਸਿਟੀ ਦੀ ਰੀਡਰ ਸ੍ਰੀਮਤੀ ਅੰਮ੍ਰਿਤਪਾਲ ਕੌਰ ਕੋਲੋਂ ਤਿਆਰ ਕਰਵਾਈ ਹੈ । ਇਹ ਕੋਸ਼ ਧਰਮ, ਗੁਰਮਤਿ ਸਾਹਿਤ ਅਤੇ ਪੰਜਾਬੀ ਦੇ ਪ੍ਰਕਾਂਡ ਵਿਦਵਾਨ ਭਾਈ ਗੁਰਦਾਸ ਜੀ ਦੁਆਰਾ ਰਚਿਤ ਕਬਿੱਤ ਸਵੈਯੇ ਨੂੰ ਉਪਲੱਬਧ ਵਿਭਿੰਨ ਪ੍ਰਮਾਣਿਕ ਸ੍ਰੋਤਾਂ ਦੇ ਆਧਾਰ 'ਤੇ 'ਸ਼ਬਦ-ਅਨੁਕ੍ਰਮਣਿਕਾ ਤੇ ਕੋਸ਼' ਦੇ ਰੂਪ ਵਿਚ ਤਿਆਰ ਕਰਵਾਇਆ ਗਿਆ ਹੈ । ਇਹ ਪੰਜਾਬੀ ਅਤੇ ਹੋਰ ਖੇਤਰੀ ਭਾਸ਼ਾਵਾਂ ਦੇ ਖੇਤਰ ਵਿਚ ਕੀਤਾ ਗਿਆ ਮੁੱਢਲਾ ਯਤਨ ਹੈ । ਇਹ ਕਬਿੱਤ ਸਵੈਯੇ ਭਾਵੇਂ ਮੂਲ ਰੂਪ ਵਿਚ ਬ੍ਰਜ ਭਾਸ਼ਾ ਵਿਚ ਹਨ ਪਰੰਤੂ ਗੁਰਮਤਿ ਸਾਹਿੱਤ ਅਤੇ ਪੰਜਾਬੀ ਮੁਹਾਵਰੇ ਦੀ ਪਕੜ ਤੋਂ ਬਿਨਾਂ ਇਨ੍ਹਾਂ ਦਾ ਅਧਿਐਨ–ਕਾਰਜ ਸੰਭਵ ਨਹੀਂ । ਇਸੇ ਲਈ ਵਿਦਵਾਨ ਪਾਠਕਾਂ ਦੀ ਸਹੂਲਤ ਲਈ ਵਿਭਿੰਨ ਭਾਸ਼ਾਵਾਂ, ਗੁਰਮਤਿ ਸਾਹਿੱਤ, ਸਿੱਖ ਪਰੰਪਰਾਵਾਂ ਅਤੇ ਪੰਜਾਬੀ ਦੀਆਂ ਭਾਸ਼ਾਗਤ ਵਿਸ਼ੇਸ਼ਤਾਵਾਂ ਨੂੰ ਦ੍ਰਿਸ਼ਟੀਗੋਚਰ ਰਖਦਿਆਂ ਇਹ 'ਸ਼ਬਦ ਅਨੁਕ੍ਰਮਣਿਕਾ ਤੇ ਕੋਸ਼' ਤਿਆਰ ਕੀਤਾ ਗਿਆ ਹੈ ।

ਇਸ ਕੋਸ਼ ਦੀ ਪ੍ਰੈਸ-ਕਾਪੀ ਵਿਭਾਗ ਦੀ ਸੀਨੀਅਰ ਲੈਕਚਰਾਰ ਸ੍ਰੀਮਤੀ ਅਮਰਜੋਤ ਕੌਰ ਨੇ ਤਿਆਰ ਕੀਤੀ ਹੈ। ਇਹ 'ਸ਼ਬਦ ਅਨੁਕ੍ਰਮਣਿਕਾ ਅਤੇ ਕੋਸ਼ ਪਾਠਕਾਂ ਨੂੰ ਭੇਂਟ ਕਰਦਿਆਂ ਮੈਨੂੰ ਬੜੀ ਪ੍ਰਸੰਨਤਾ ਹੋ ਰਹੀ ਹੈ। ਆਸ ਹੈ ਪਾਠਕ ਇਸ ਗ੍ਰੰਥ ਨੂੰ ਜੀ ਆਇਆਂ ਆਖਣਗੇ।

**ਅਨੂਪ ਸਿੰਘ**
ਮੁਖੀ

ਪੰਜਾਬੀ ਭਾਸ਼ਾ ਵਿਕਾਸ ਵਿਭਾਗ,
ਪੰਜਾਬੀ ਯੂਨੀਵਰਸਿਟੀ, ਪਟਿਆਲਾ

# ਅਰੰਭਕਾ

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦਾ ਅਧਿਆਤਮ, ਧਰਮ ਤੇ ਦਰਸ਼ਨ ਦੇ ਖੇਤਰ ਵਿਚ ਆਦਿ ਜੁਗਾਦਿ ਤਕ ਬ੍ਰਹਿਮੰਡੀ ਮਹੱਤਵ ਕਾਇਮ ਹੈ। ਇਸ ਮਹਾਨਤਮ ਗ੍ਰੰਥ ਦੀਆਂ ਉੱਚਤਮ ਵਿਸ਼ਿਸ਼ਟਤਾਵਾਂ ਦਾ ਵਰਣਨ ਅਕੱਥ ਤੇ ਅਸੀਮ ਹੈ। ਇਸ ਗ੍ਰੰਥ ਵਿਚ ਗੁਰੂਆਂ, ਸੰਤਾਂ, ਭਗਤਾਂ ਅਤੇ ਹੋਰ ਮਹਾਂਪੁਰਸ਼ਾਂ ਦੀ ਅਮਰ ਤੇ ਅਨਮੋਲ ਬਾਣੀ ਮੱਧਕਾਲੀਨ ਅਧਿਆਤਮਿਕ ਚੇਤਨਾ ਦੇ ਰੂਪ ਵਿਚ ਉਪਲੱਬਧ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਦੁਆਰਾ ਇਸ ਮਹਾਨ ਕਾਰਜ ਨੂੰ ਨੇਪਰੇ ਚਾੜ੍ਹਨਾ ਵਿਸ਼ਵ ਦੇ ਸਰਵੋਤਮ ਕਾਰਜਾਂ ਵਿਚੋਂ ਸ੍ਰੇਸ਼ਠ ਮੰਨਿਆ ਜਾ ਸਕਦਾ ਹੈ ਅਤੇ ਇਸ ਗ੍ਰੰਥ ਦੇ ਲੇਖਨ ਕਾਰਜ ਨੂੰ ਜਿਸ ਮਹਾਂਪੁਰਖ ਨੇ ਵਰ੍ਹਿਆਂ ਦੀ ਸਾਧਨਾ ਦੁਆਰਾ ਸੰਪੂਰਨ ਕੀਤਾ ਉਸ ਦਾ ਨਾਮ ਭਾਈ ਗੁਰਦਾਸ ਸੀ। ਭਾਈ ਗੁਰਦਾਸ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਲਈ ਉਪਲੱਬਧ ਬਾਣੀਆਂ ਦਾ ਨਿਸ਼ਚੈ ਹੀ ਘੋਖਵਾਂ ਅਧਿਐਨ ਕੀਤਾ ਹੋਵੇਗਾ। ਇਸ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਬਾਣੀਆਂ ਤੋਂ ਬਿਨਾਂ ਕੁਝ ਮਹਾਂਪੁਰਖਾਂ ਦੀਆਂ ਉਹ ਬਾਣੀਆਂ ਵੀ ਜ਼ਰੂਰ ਸ਼ਾਮਿਲ ਰਹੀਆਂ ਹੋਣਗੀਆਂ ਜਿਹੜੀਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਨਹੀਂ ਕੀਤੀਆਂ ਗਈਆਂ। ਵੱਖ ਵੱਖ ਜ਼ਬਾਨਾਂ ਦੀਆਂ ਉਹ ਬਾਣੀਆਂ ਦੇ ਲੇਖਨ ਦਾ ਕਾਰਜ ਕਰਨ ਲਈ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਭਾਈ ਗੁਰਦਾਸ ਜੀ ਦੀ ਚੋਣ ਕੋਈ ਸਾਧਾਰਨ ਘਟਨਾ ਨਹੀਂ ਸਗੋਂ ਸਿੱਖ ਧਰਮ ਦਰਸ਼ਨ ਅਤੇ ਸਿੱਖ ਪਰੰਪਰਾਵਾਂ ਨਾਲ ਵਿਵਹਾਰਕ ਰੂਪ ਵਿਚ ਜੀਵਨ ਭਰ ਜੁੜੇ ਰਹਿਣ ਵਾਲੇ ਇਸ ਸਾਧਕ ਦੀ ਸ਼ਬਦ ਤੇ ਕਰਮ ਦੀ ਲੰਮੇਰੀ ਸਾਧਨਾ ਇਸ ਦੀ ਪ੍ਰਿਸ਼ਠਭੂਮੀ ਹੈ। ਇਹਨਾਂ ਤੱਥਾਂ ਦਾ ਆਧਾਰ ਭਾਈ ਗੁਰਦਾਸ ਜੀ ਦਾ ਸਮੁੱਚਾ ਜੀਵਨ ਹੈ।

ਭਾਈ ਗੁਰਦਾਸ ਜੀ ਦੇ ਜੀਵਨ ਸੰਬੰਧੀ ਕਿਸੇ ਵਿਸਤਾਰ ਪੂਰਵਕ ਚਰਚਾ ਤੋਂ ਗੁਰੇਜ਼ ਕਰਦਿਆਂ ਇੰਨਾਂ ਹੀ ਕਹਿ ਦੇਣਾ ਕਾਫ਼ੀ ਹੋਵੇਗਾ ਕਿ ਆਪਨੇ ਗੁਰੂ ਅਮਰਦਾਸ ਜੀ ਤੋਂ ਲੈ ਕੇ ਗੁਰੂ ਹਰਗੋਬਿੰਦ ਜੀ ਤਕ ਚਾਰ ਗੁਰੂਆਂ ਦੀ ਹਜ਼ੂਰੀ ਮਾਣੀ। ਸਿੱਖ ਧਰਮ ਵਿਚ ਆਏ ਅਨੇਕ ਪਰਿਵਰਤਨ ਅਤੇ ਮਹੱਤਵਪੂਰਨ ਘਟਨਾਵਾਂ ਨੂੰ ਆਪਨੇ ਅਨੁਭਵ ਰੂਪ ਵਿਚ ਗ੍ਰਹਿਣ ਕੀਤਾ, ਜਿਨ੍ਹਾਂ ਵਿਚੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ, ਹਰਿਮੰਦਰ ਸਾਹਿਬ ਦੀ ਸਥਾਪਨਾ, ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ, ਗੁਰੂ ਹਰਗੋਬਿੰਦ ਸਾਹਿਬ ਦੀ ਮੀਰੀ ਪੀਰੀ ਦੀ ਰਵਾਇਤ ਦਾ ਅਰੰਭ ਤੇ ਜੰਗ ਯੁੱਧ ਆਦਿ ਵਿਸ਼ੇਸ਼ ਹਨ। ਭਾਈ ਗੁਰਦਾਸ ਜੀ ਨੇ ਸਿੱਖ ਧਰਮ ਦੇ ਪਰਚਾਰ ਤੇ ਪਸਾਰ ਵਿਚ ਵਧੇਰਾ ਯੋਗਦਾਨ ਪਾਇਆ। ਆਪ ਬਾਬਾ ਬੁੱਢਾ ਜੀ ਵਾਂਗੂ ਸਾਰੇ ਗੁਰੂਆਂ ਅਤੇ ਸੰਗਤਾਂ ਦੁਆਰਾ ਸਤਿਕਾਰੇ ਜਾਣ ਵਾਲੇ ਮਹਾਂਪੁਰਖ ਸਨ।

ਭਾਈ ਗੁਰਦਾਸ ਜੀ ਪੰਜਾਬੀ, ਸੰਸਕ੍ਰਿਤ, ਅਰਬੀ, ਫ਼ਾਰਸੀ ਅਤੇ ਹੋਰ ਭਾਰਤੀ ਉਪਭਾਖਾਵਾਂ ਦੇ ਗਿਆਤਾ ਸਨ ਜਿਸ ਦਾ ਸਬੂਤ ਉਨ੍ਹਾਂ ਦੀਆਂ ਪ੍ਰਸਿੱਧ ਰਚਨਾਵਾਂ, 'ਵਾਰਾਂ

'ਕਬਿੱਤ ਸਵੈਯੇ' ਅਤੇ ਸਲੋਕ ਹਨ । ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਲੇਖਨ ਸਮੇਂ ਕੀਤੇ ਗਏ ਬਾਣੀ ਅਧਿਐਨ, ਭਾਰਤੀ ਧਰਮ ਦਰਸ਼ਨ ਤੇ ਵਿਭਿੰਨ ਵਿਦਿਆਵਾਂ ਦਾ ਗਿਆਨ, ਸਿੱਖ ਧਰਮ ਨਾਲ ਲੰਮੇਰੇ ਸਮੇਂ ਤਕ ਵਿਵਹਾਰਕ ਅਨੁਭਵ ਤੇ ਸਾਧਨਾਂ ਰੂਪ ਵਿਚ ਜੁੜੇ ਰਹਿਣਾ ਆਪ ਦੀਆਂ ਬਾਣੀਆਂ ਤੋਂ ਪ੍ਰਤੱਖ ਰੂਪ ਵਿਚ ਉਜਾਗਰ ਹੁੰਦਾ ਹੈ । ਆਪ ਦੀ ਬਾਣੀ ਉਕਤ ਵਿਦਿਆ, ਅਧਿਐਨ, ਸਾਧਨਾ ਤੇ ਅਨੁਭਵ ਦੇ ਗਹਿਰੇ ਮੰਥਨ ਵਿਚੋਂ ਨਿਕਲੇ ਅੰਮ੍ਰਿਤ-ਰਸ ਸਮਾਨ ਹੈ । ਇਸੇ ਕਰਕੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪ ਦੀ ਬਾਣੀ ਨੂੰ 'ਗੁਰਬਾਣੀ ਦੀ ਕੁੰਜੀ' ਵਜੋਂ ਉਚਤਾ ਪ੍ਰਦਾਨ ਕੀਤੀ । ਭਾਈ ਗੁਰਦਾਸ ਜੀ ਦੀ ਬਾਣੀ ਵਿਚ ਸਿੱਖ ਧਰਮ-ਦਰਸ਼ਨ ਦੇ ਵਿਭਿੰਨ ਪਹਿਲੂਆਂ ਨੂੰ ਤਰਕ ਸਹਿਤ ਸਮੂਹ ਵਿਦਿਆ ਪ੍ਰਣਾਲੀਆਂ ਅਤੇ ਭਾਰਤੀ ਧਰਮ ਦਰਸ਼ਨ ਦੇ ਪ੍ਰਸੰਗ ਵਿਚ ਤੁਲਨਾਤਮਕ ਰੂਪ ਵਿਚ ਉਜਾਗਰ ਕਰਨ ਦੀ ਵਿਸ਼ਾਲ ਸਮੱਰਥਾ ਹੈ । ਵਿਸ਼ੇਸ਼ ਕਰਕੇ 'ਕਬਿੱਤ ਸਵੈਯਾ' ਤੋਂ ਆਪ ਦੀ ਸ਼ਖਸੀਅਤ ਦੇ ਉਪਰੋਕਤ ਮਹਾਨ ਗੁਣ ਸਪੱਸ਼ਟ ਰੂਪ ਵਿਚ ਉਜਾਗਰ ਹੁੰਦੇ ਹਨ ।

'ਕਬਿੱਤ ਸਵੈਯੇ' ਭਾਈ ਗੁਰਦਾਸ ਜੀ ਦੀ ਅਜਿਹੀ ਮਹੱਤਵਪੂਰਨ ਰਚਨਾ ਹੈ ਜਿਸ ਸੰਬੰਧੀ ਅਜੇ ਤਕ ਵਿਸ਼ੇਸ਼ ਉਲੇਖਨੀਯ ਕਾਰਜ ਨਹੀਂ ਅਰੰਭਿਆ ਜਾ ਸਕਿਆ । ਇਸ ਬਾਣੀ ਸੰਬੰਧੀ ਵਿਗਿਆਨਕ ਸੋਚ ਦੀ ਧਾਰਨੀ ਕੋਈ ਵੀ ਵਿਸ਼ੇਸ਼ ਰਚਨਾ ਉਪਲਬੱਧ ਨਹੀਂ ਹੁੰਦੀ ਇਥੋਂ ਤਕ ਕਿ ਅਜੇ ਤਕ ਭਾਈ ਗੁਰਦਾਸ ਜੀ ਦੇ 'ਕਬਿੱਤ ਸਵੈਯੇ' ਦਾ 'ਸੰਪੂਰਨ-ਸੰਗ੍ਰਹਿ' ਵੀ ਨਹੀਂ ਹੋ ਸਕਿਆ ਅਤੇ ਖੋਜਾਰਥੀਆਂ ਦੇ ਮਨਾਂ ਵਿਚ ਕਨਸੋਆਂ ਪੈਂਦੀਆਂ ਹੀ ਰਹਿੰਦੀਆਂ ਹਨ ਕਿ ਭਾਈ ਗੁਰਦਾਸ ਦੇ ਕਬਿੱਤ ਸਵੈਯਾ ਦਾ ਇਕ ਖਰੜਾ ਆਗਰੇ, ਇਕ ਖਰੜਾ ਭਾਸ਼ਾ ਵਿਭਾਗ, ਪੰਜਾਬ, ਪਟਿਆਲਾ ਅਤੇ ਇਕ ਖਰੜਾ ਲਾਇਬ੍ਰੇਰੀ ਖਾਲਸਾ ਕਾਲਜ, ਅੰਮ੍ਰਿਤਸਰ ਅਤੇ ਇਕ ਦੋ ਹੋਰ ਖਰੜੇ ਵਿਦਵਾਨਾਂ ਦੀਆਂ ਨਿੱਜੀ ਲਾਇਬੇਰੀਆਂ ਵਿਚ ਅਧਿਐਨ ਤੋਂ ਵਾਂਝੇ ਪਏ ਹਨ । ਇਨ੍ਹਾਂ ਵਿਚੋਂ ਕੁਝ ਖਰੜੇ ਵਾਚਣ ਉਪਰੰਤ ਅਸੀਂ ਇਸ ਸਿੱਟੇ ਉਪਰ ਪੁੱਜੇ ਹਾਂ ਕਿ ਇਹਨਾਂ ਖਰੜਿਆਂ ਦੀ ਅੰਕ ਤਰਤੀਬ ਅਤੇ ਕਬਿੱਤ ਸਵੈਯਾ ਦੇ ਅਗੇ ਪਿੱਛੇ ਲੇਖਨ ਦੇ ਰੋਲ ਘਚੋਲੇ ਵਿਚ ਪੈਣ ਦੀ ਬਜਾਏ ਸਿੱਖਾਂ ਦੀ ਸਰਬ ਉਚ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੁਆਰਾ ਪ੍ਰਕਾਸ਼ਿਤ ਪੁਸਤਕ 'ਕਬਿੱਤ ਸਵੈਯੇ' ਭਾਈ ਗੁਰਦਾਸ ਜੀ ਭੱਲਾ ਅਤੇ ਭਾਈ ਵੀਰ ਸਿੰਘ ਜੀ ਦੀ ਪੁਸਤਕ 'ਕਬਿੱਤ ਭਾਈ ਗੁਰਦਾਸ' (ਦੂਸਰਾ ਸੰਕਧ) ਭਾਈ ਵੀਰ ਸਿੰਘ ਸਾਹਿਤ ਨਵੀਂ ਦਿੱਲੀ ਨੂੰ ਪ੍ਰਥਮ ਰੂਪ ਵਿਚ ਮੁਢੱਲਾ ਪ੍ਰਮਾਣਿਕ ਸਰੂਪ ਸਵੀਕਾਰ ਕਰ ਲਿਆ ਜਾਏ । ਇਕ ਸਵੀਕ੍ਰਿਤੀ ਪਿਛੇ ਸਾਡੀ ਮਨਸ਼ਾ ਇਹ ਵੀ ਹੈ ਕਿ ਜਿੰਨਾ ਚਿਰ ਅਸੀਂ ਕਿਸੇ ਇਕ ਕਾਰਜ ਨੂੰ ਪ੍ਰਾਥਮਿਕ ਰੂਪ ਵਿਚ ਮਾਨਤਾ ਨਹੀਂ ਦਿਆਂਗੇ ਉਨੀ ਦੇਰ ਤਕ ਹੋਰ ਉਪਲਬੱਧ ਹੋਣ ਵਾਲੇ ਕਬਿੱਤ ਸਵੈਯੇ ਸੰਬੰਧੀ ਅਗਲੇਰੀ ਖੋਜ ਅਸੰਭਵ ਹੋਵੇਗੀ । ਏਸੇ ਮਨਸ਼ਾ ਨਾਲ ਉਪਲਬੱਧ ਵਿਭਿੰਨ ਹੇਠ ਲਿਖੇ ਟੀਕਿਆਂ ਦਾ ਅਧਿਐਨ ਕੀਤਾ :-

1. **ਕਬਿੱਤ ਸਵੈਯੇ ਸਟੀਕ (ਭਾਈ ਗੁਰਦਾਸ ਜੀ)**
   ਟੀਕਾਕਾਰ ਭਾਈ ਬਿਸ਼ਨ ਸਿੰਘ ਖਾਲਸਾ ਕਾਲਜ
2. **ਸਿਧਾਂਤ ਬੋਧਿਨੀ :** ਟੀਕਾ ਕਬਿੱਤ ਭਾਈ ਗੁਰਦਾਸ ਜੀ
   ਕ੍ਰਿਤ ਸ੍ਰੀਮਾਨ ਸੰਤ ਸੰਪੂਰਣ ਸਿੰਘ ਜੀ ਟਿਪਣੀ ਟੀਕਾਕਾਰ

3. **ਕਬਿੱਤ ਸਵੈਯੇ ਭਾਈ ਗੁਰਦਾਸ ਜੀ ਸਟੀਕ :** ਟੀਕਾਕਾਰ ਪੰਡਤ ਨਰੈਣ ਸਿੰਘ ਜੀ ਗਿਆਨੀ ਵਿਦਿਆ ਮਾਰਤੰਡ ਲਾਹੌਰ ਵਾਲੇ ।
4. **ਕਬਿੱਤ-ਸਵੈਯੇ :** ਭਾਈ ਗੁਰਦਾਸ ਜੀ ਭੱਲਾ ਕਠਿਨ ਪਦਾ ਆਦਿ ਕਾ ਟਿਪਣੀ ਸਹਿਤ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ)
5. **ਕਬਿੱਤ ਭਾਈ ਗੁਰਦਾਸ ਦੂਸਰਾ ਸੰਕੰਧ** (ਭਾਈ ਸਾਹਿਬ ਭਾਈ ਵੀਰ ਸਿੰਘ ਜੀ)

ਭਾਈ ਗੁਰਦਾਸ ਜੀ ਦੇ ਕਬਿੱਤ ਸਵੈਯਾ ਦੇ ਪ੍ਰਾਪਤ ਉਕਤ ਟੀਕਿਆਂ ਦੇ ਅਧਿਐਨ ਤੋਂ ਸਾਡੇ ਸਾਹਮਣੇ ਇਹ ਤੱਥ ਉਜਾਗਰ ਹੋਇਆ ਕਿ ਇਹ ਟੀਕੇ ਜਿਥੇ ਮੁੱਢਲੇ ਤੌਰ ਤੇ ਸਲਾਹੁਣਯੋਗ ਕਾਰਜ ਹੈ ਉਥੇ ਅਰੰਭਕ ਕਾਰਜ ਹੋਣ ਦੇ ਨਾਤੇ ਇਹਨਾਂ ਵਿਚ ਕਈ ਖ਼ਾਮੀਆਂ ਰਹਿ ਗਈਆਂ ਹਨ। ਇਹਨਾਂ ਵਿਚੋਂ ਪਾਠ ਦੀ ਭਿੰਨਤਾਂ, ਸ਼ਬਦ ਦੇ ਪੰਜਾਬੀ ਰੂਪਾਂ ਦੀ ਭਿੰਨਤਾ, ਅਰਥਾਂ ਦੀ ਭਿੰਨਤਾ, ਕਬਿੱਤ ਦੇ ਅੰਕਾਂ ਵਿਚ ਉਘੜ ਦੁਗੜਾਪਨ, ਨਿਜੀ ਪਹੁੰਚ ਦੀਆਂ ਧਾਰਨੀ ਨਿੱਜੀ ਟਿਪਣੀਆਂ, ਸਾਧਾਰਨ ਪਾਠਕ ਲਈ ਸਮੱਸਿਆਵਾਂ ਪੈਦਾ ਕਰਨ ਵਾਲੀ ਸੰਪਾਦਨਾ ਅਤੇ ਅਕਾਊ ਲੇਖਨ ਦਾ ਅਵਿਗਿਆਨਕ ਆਧਾਰ ਵਿਸ਼ੇਸ਼ ਰੂਪ ਵਿਚ ਉਲੇਖਨੀਯ ਹਨ ।

ਇਥੇ ਇਹ ਵਰਣਨਯੋਗ ਹੈ ਕਿ ਭਾਈ ਗੁਰਦਾਸ ਜੀ ਦੇ ਕਬਿੱਤ-ਸਵੈਯੇ ਸੰਬੰਧੀ ਅਧਿਐਨ ਦਾ ਅਰੰਭ ਕਰਨ ਵਾਲੇ ਹਰ ਅਧਿਐਨਕਾਰ ਨੂੰ ਬ੍ਰਜ-ਹਿੰਦੀ-ਸੰਸਕ੍ਰਿਤ-ਗੁਰਬਾਣੀ ਦੇ ਸੰਮਿਲਤ ਭਾਖਾਈ-ਮੁਹਾਂਦਰੇ ਦੀ ਧਾਰਣੀ ਭਾਸ਼ਾ ਨੂੰ ਸਮਝਣ ਵਿਚ ਕੁਝ ਦਿੱਕਤ ਜ਼ਰੂਰ ਆਉਂਦੀ ਹੈ । ਇਸ ਸਮੱਸਿਆ ਦਾ ਸਮਾਧਾਨ ਸੰਬੰਧਿਤ ਉਪਲੱਬਧ ਟੀਕੇ ਅਤੇ ਮੂਲ ਪਾਠ ਵਾਲੀ ਸਮੱਗਰੀ ਦੇ ਹਵਾਲੇ ਵੀ ਪੂਰਨ ਰੂਪ ਵਿਚ ਕਰ ਸਕਣ ਤੋਂ ਅਸਮਰਥ ਹਨ । ਕਬਿੱਤ ਸਵੈਯਾ ਸੰਬੰਧੀ ਅਧਿਐਨ ਦੀ ਚਿਣਗ ਨੂੰ ਪ੍ਰਚੰਡ ਰੂਪ ਦੇਣ ਲਈ ਬੁਨਿਆਦੀ ਤੌਰ ਤੇ ਇਹ ਲਾਜ਼ਮੀ ਸੀ ਕਿ ਇਨ੍ਹਾਂ 'ਕਬਿੱਤ ਸਵੈਯਾ' ਦੇ ਕਿਸੇ ਇਕ ਪਾਠ ਪ੍ਰਬੰਧ ਨੂੰ ਆਧਾਰ ਮੰਨ ਕੇ ਕੋਸ਼ ਆਦਿ ਤਿਆਰ ਕੀਤਾ ਜਾਵੇ । ਗੁਰੂ ਕ੍ਰਿਪਾ ਦੁਆਰਾ ਅਸੀਂ ਇਸ ਕਾਰਜ ਨੂੰ 'ਅਨੁਕ੍ਰਮਣਿਕਾ ਤੇ ਕੋਸ਼' ਰੂਪ ਵਿਚ ਅਰੰਭਿਆ ।

ਇਸ ਕਾਰਜ ਅਧੀਨ ਅਸੀਂ 'ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ' ਦੁਆਰਾ ਦੇਵਨਾਗਰੀ ਲਿਪੀ ਵਿਚ ਲਿਖੇ ਹੋਏ ਪਾਠ ਵਾਲੀ ਪੁਸਤਕ 'ਕਬਿੱਤ-ਸਵੈਯੇ ਭਾਈ ਗੁਰਦਾਸ ਜੀ ਭੱਲਾ' ਅਤੇ ਭਾਈ ਵੀਰ ਸਿੰਘ ਜੀ ਦੁਆਰਾ ਰਚਿਤ 'ਕਬਿੱਤ ਭਾਈ ਗੁਰਦਾਸ ਜੀ' ਦੇ ਨਾਮ ਵਾਲੀ ਪ੍ਰਕਾਸ਼ਿਤ ਪੁਸਤਕਾਂ ਨੂੰ ਆਧਾਰ ਰੂਪ ਵਜੋਂ ਸਵੀਕਾਰਿਆ ਗਿਆ ਹੈ । ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੁਆਰਾ ਸੰਪਾਦਿਤ ਤੇ ਪ੍ਰਕਾਸ਼ਤ ਪੁਸਤਕ ਵਿਚ ਕਬਿੱਤ ਸਵੈਯਾ ਦੀ ਕੁਲ ਗਿਣਤੀ ਪੰਜ ਸੌ ਛਪੰਜਾ (556) ਹੈ, ਉਪਰਾਂਤ ਭਾਈ ਵੀਰ ਸਿੰਘ ਜੀ ਆਪਣੇ ਦੁਆਰਾ ਸੰਗ੍ਰਹਿਤ ਤੇ ਸੰਪਾਦਿਤ ਕਬਿੱਤਾਂ ਦੀ ਗਿਣਤੀ ਪੰਜ ਸੌ ਸਤਵੰਜਾ (557) ਤੋਂ ਅਰੰਭ ਕਰਦੇ ਹਨ ਅਤੇ ਇਹਨਾਂ ਨੂੰ ਕ੍ਰਮਵਾਰ ਛੇ ਸੌ ਪਚੱਤਰ (675) ਤੇ ਜਾ ਕੇ ਸਮਾਪਤ ਕਰਦੇ ਹਨ । ਉਪਰੋਕਤ ਪੁਸਤਕਾਂ ਵਿਚ ਜਿਥੇ ਭਾਈ ਵੀਰ ਸਿੰਘ ਜੀ ਕਬਿੱਤਾਂ ਦਾ ਅੰਕਣ

ਕ੍ਰਮਵਾਰ ਰਖਦੇ ਹਨ ਉਥੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਾਲੀ ਪੁਸਤਕ ਵਿਚ ਕਬਿੱਤ ਸਵੈਯਾ ਦੇ ਅੰਕਣ ਵਿਚ ਕਈ ਪ੍ਰਕਾਰ ਦੇ ਵਖਰੇਵੇਂ ਦ੍ਰਿਸ਼ਟੀਗੋਚਰ ਹੁੰਦੇ ਹਨ। ਭਾਈ ਗੁਰਦਾਸ ਜੀ ਦੀ ਬਾਣੀ ਦਾ ਅਰੰਭ ਮੰਗਲਾਚਰਨ ਤੋਂ ਹੁੰਦਾ ਹੈ। ਜਿਸ ਦੇ ਅੰਤਰਗਤ ਸੋਰਠਾ, ਦੋਹਰਾ ਤੇ ਛੰਦ ਹਨ। ਇਹਨਾਂ ਨੂੰ ਕ੍ਰਮਵਾਰ ੧,੨,੩, ਦਾ ਅੰਕਣ ਦਿਤਾ ਗਿਆ ਹੈ ਉਪਰਾਂਤ ਇਹਨਾਂ ਤਿੰਨਾਂ ਨੂੰ ਇਕ ਇਕਾਈ ਵਜੋਂ ਮੰਨਦਿਆਂ ਹੋਇਆਂ ਫੇਰ ਇਕ (੧) ਦਾ ਅੰਕਣ ਦੇ ਦਿਤਾ ਗਿਆ। ਇਸ ਪ੍ਰਕਾਰ ਇਹ ਕੁਲ ਅੱਠ (8) ਸੰਯੁਕਤ ਬੰਦ (ਇਕਾਈਆਂ) ਹਨ ਜਿਨ੍ਹਾਂ ਵਿਚ ਸੋਰਠਾ, ਦੋਹਰਾ, ਛੰਦ ਦੀ ਕ੍ਰਮਵਾਰ ਕੁਲ ਗਿਣਤੀ ਚੌਵੀ (24) ਹੋ ਜਾਂਦੀ ਹੈ। ਕਬਿੱਤ ਸ਼ੁਰੂ ਹੋਣ ਤੋਂ ਪਹਿਲਾਂ ਅੱਠ (8) ਅਤੇ ਚੌਵੀ (24) ਦੇ ਅੰਕਣ ਸਮਾਨ ਰੂਪ ਵਿਚ ਹੀ ਉਪਲਬੱਧ ਹੁੰਦੇ ਹਨ। ਜਿਥੋਂ ਕਬਿੱਤ ਅਰੰਭ ਹੁੰਦੇ ਹਨ ਉਥੇ ਫੇਰ ਮੁੜ ਇਕ (1) ਦਾ ਅੰਕਣ ਪ੍ਰਾਪਤ ਹੁੰਦਾ ਹੈ।ਇਹ ਅੰਕਣ ਕੇਵਲ ਇਕ (1) ਦੋ (2) ਤਿੰਨ (3) ਕਾਵਿ-ਬੰਦਾਂ ਤਕ ਜਾਰੀ ਰਹਿੰਦਾ ਹੈ ਜਦੋਂ ਕਿ ਚੌਥੇ ਬੰਦ ਤੇ ਮੁੜ ਬਾਰਾਂ (12) ਦਾ ਅੰਕ ਆ ਜਾਂਦਾ ਹੈ। ਜਿਸ ਤੋਂ ਸ੍ਵੈ-ਸਿਧ ਹੈ ਕਿ ਉਪਰੋਕਤ ਮੰਗਲਾਚਰਨ ਦੇ ਅੱਠ (8) ਬੰਦਾਂ ਤੋਂ ਬਾਅਦ ਉਕਤ ਤਿੰਨ ਬੰਦ ਨੌਂ (9) ਦਸ (10) ਗਿਆਰਾਂ (11) ਦੇ ਹਨ ਜਿਸ ਤੋਂ ਬਾਅਦ ਬਾਰ੍ਹਵਾਂ (12) ਬੰਦ ਆ ਜਾਂਦਾ ਹੈ। ਕਬਿੱਤ ਬਾਰਾਂ ਤੋਂ ਅਰੰਭ ਹੋ ਕਿ ਗਿਣਤੀ ਕ੍ਰਮਵਾਰ ਚੌਂਤੀ (34) ਕਾਵਿ ਬੰਦਾਂ ਤਕ ਜਾਰੀ ਰਹਿੰਦਾ ਹੈ ਜਦੋਂ ਕਿ ਪੈਂਤੀਵੇਂ (35) ਕਾਵਿ ਬੰਦ ਨਾਲ ਫੇਰ (1) ਦਾ ਅੰਕ ਦ੍ਰਿਸ਼ਟੀਗੋਚਰ ਹੁੰਦਾ ਹੈ, ਜੋ ਕਿ ਅਗਲੇਰੇ ਕਾਵਿ-ਬੰਦਾਂ ਵਿਚ ਕ੍ਰਮਵਾਰ ਚਲਦਾ ਹੋਇਆ ਇਕ ਸੌ ਅਠਾਰ੍ਹਵੇਂ (118) ਬੰਦ ਤਕ ਸਹਿਰੂਪ ਵਿਚ ਚੌਰਾਸੀ (84) ਦੇ ਅੰਕਣ ਤਕ ਜਾ ਪਹੁੰਚਦਾ ਹੈ। ਇਕ ਸੌ ਉਨੀ(119) ਤੋਂ ਕਬਿੱਤ ਦੇ ਅੰਕਾਂ ਵਿਚ ਕੋਈ ਤਬਦੀਲੀ ਨਹੀਂ ਆਉਂਦੀ ਅਤੇ ਇਹ ਕ੍ਰਮਵਾਰ ਪੰਜ ਸੌ ਛਪੰਜਾਂ(556) ਤੇ ਜਾ ਕੇ ਸਮਾਪਤ ਹੋ ਜਾਂਦੇ ਹਨ। ਅੰਕਾਂ ਦੇ ਉਕਤ ਵਖਰੇਵੇਂ ਬਾਕੀ ਦੇ ਟੀਕਿਆਂ ਵਿਚ ਵੀ ਵੇਖਣ ਨੂੰ ਮਿਲਦੇ ਹਨ। ਅਸੀਂ ਅੰਕਾਂ ਦੇ ਵਖਰੇਵਿਆਂ ਤੋਂ ਲਾਂਭੇ ਹੋ ਕੇ ਉਕਤ ਪ੍ਰਕਾਸ਼ਿਤ ਪੁਸਤਕਾਂ ਨੂੰ ਆਧਾਰ ਬਣਾ ਕੇ ਲੜੀਵਾਰ ਇਕ ਤੋਂ ਛੇ ਸੌ ਪੰਝਤਰ ਕਬਿੱਤ ਸਵੈਯਾ ਦਾ 'ਅਨੁਕ੍ਰਮਣਿਕਾ ਤੇ ਕੋਸ਼' ਤਿਆਰ ਕੀਤਾ ਹੈ। ਪ੍ਰਥਮ ਰੂਪ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੁਆਰਾ ਨਿਰਧਾਰਤ ਦੇਵਨਾਗਰੀ ਲਿਪੀ ਵਾਲੀ ਪਾਠ ਪੁਸਤਕ ਨੂੰ ਆਧਾਰ ਮੰਨਦੇ ਹੋਏ ਇਸ ਦੇ ਕੁਲ ਪੰਜ ਸੌ ਛਪੰਜਾ (556) ਕਬਿੱਤ ਲਏ ਹਨ। ਜਿਸ ਵਿਚ ਮੰਗਲਾਚਾਰਨ ਦੇ ਅੰਤਰਗਤ (ਸੋਰਠਾ + ਦੋਹਰਾ + ਛੰਦ) ਦੇ ਸੰਯੁਕਤ ਰੂਪ ਨੂੰ ਸਵੀਕਾਰਦੇ ਹੋਏ ਅੱਠ (8) ਬੰਦ ਲਏ ਹਨ ਉਪਰਾਂਤ ਪ੍ਰਥਮ ਕਬਿੱਤ 'ਦਰਸ਼ਨ ਦੇਖਤ ਹੀ ਸੁਧਿ ਕੀ ਨਾ ਸੁਧਿ ਰਹੀ' ਨੂੰ ਨੌਂ (9) ਦੇ ਅੰਕਣ ਤੋਂ ਪੈਦਾ ਹੋਣ ਵਾਲੇ ਭੁਲੇਖੇ ਦੇ ਅੰਦੇਸੇ ਨੂੰ ਮੁਖ ਰਖਦਿਆਂ ਕਬਿੱਤਾਂ ਦੇ ਅੰਕਣ ਨੂੰ ਕ੍ਰਮਵਾਰ ਹੀ ਰਹਿਣ ਦਿੱਤਾ ਗਿਆ ਹੈ ਜੋ ਕਿ ਪੰਜ ਸੌ ਛਪੰਜਾ ਤੇ ਜਾ ਕੇ ਸਮਾਪਤ ਹੁੰਦੇ ਹਨ। ਉਪਰਾਂਤ ਭਾਈ ਵੀਰ ਸਿੰਘ ਜੀ ਦੀ ਪੁਸਤਕ ਵਿਚ ਇਹ ਗਿਣਤੀ ਪੰਜ ਸੌ ਸਤਵੰਜਾਂ (557) ਤੋਂ ਅਰੰਭ ਹੁੰਦੀ ਤੇ ਛੇ ਸੌ ਪਝਤਰ (675) ਦੇ ਅੰਕ ਤੇ ਪਹੁੰਚ ਕੇ ਖਤਮ ਹੋ ਜਾਂਦੀ ਹੈ। ਕਬਿੱਤਾਂ ਦੇ ਅੰਕਾਂ ਦਾ ਸਮੁੱਚਾ ਵੇਰਵਾ ਅਨੁਕ੍ਰਮਣਿਕਾ ਤੇ ਕੋਸ਼ ਦੇ ਅੰਤ ਵਿਚ 'ਅੰਤਕਾ' ਦੇ ਸਿਰਲੇਖ ਅਧੀਨ ਦਿਤਾ ਗਿਆ ਹੈ। ਅਸੀਂ ਅੰਕਾਂ ਦੀ ਇਹ

ਗਿਣਤੀ ਪ੍ਰਮਾਣਿਤ ਪ੍ਰਕਾਸ਼ਤ ਪੁਸਤਕਾਂ ਦੇ ਆਧਾਰ ਤੋਂ ਦਿੱਤੀ ਹੈ, ਜਦੋਂ ਕਦੇ ਵੀ ਇਸ ਵਿਚ ਸੋਧ ਜਾਂ ਸਰਬ ਪ੍ਰਮਾਣਿਤ ਹੋਰ ਵਧੇਰੇ ਕਬਿੱਤ-ਸਵੈਯਾ ਦੀ ਸ਼ਮੂਲੀਅਤ ਵਾਲਾ ਪ੍ਰਮਾਣਿਕ ਪਾਠ ਵਿਦਵਾਨ ਪ੍ਰਸਤੁਤ ਕਰਨਗੇ ਤਾਂ ਨਿਸ਼ਚੇ ਹੀ ਗਹਿਰੇ ਅਧਿਐਨ ਤੇ ਘੋਖ ਪੜਤਾਲ ਉਪਰੰਤ ਸਾਨੂੰ ਆਪਣੇ ਕਾਰਜ ਨੂੰ ਨਵਿਆਉਣ ਵਿਚ ਕੋਈ ਗੁਰੇਜ਼ ਨਹੀਂ ਹੋਵੇਗਾ।

'ਕਬਿੱਤ-ਸਵੈਯਾ' ਦੀ 'ਅਨੁਕ੍ਰਮਣਿਕਾ ਤੇ ਕੋਸ਼' ਤਿਆਰ ਕਰਨ ਹਿਤ ਇਸ ਖੋਜ ਅਧੀਨ ਸਭ ਤੋਂ ਪਹਿਲਾਂ ਭਾਈ ਗੁਰਦਾਸ ਜੀ ਦੇ ਦੁਆਰਾ ਵਰਤੇ ਗਏ ਹਰ ਸ਼ਬਦ ਨੂੰ ਵਰਣ-ਕ੍ਰਮ ਅਨੁਸਾਰ ਦਿਤਾ ਹੈ ਅਤੇ ਫਿਰ ਉਸ ਦਾ ਮੂਲ ਰੂਪ ਕੀ ਸੀ ਦਸਿਆ ਹੈ। ਇਸ ਸੰਬੰਧੀ ਮੂਲ ਰੂਪ ਵਿਚ ਗੁਰਮੁਖੀ ਅੱਖਰਾਂ ਵਿਚ ਲਿਖਿਆ ਹੈ ਅਤੇ ਫਿਰ ਉਸ ਨੂੰ ਦੇਵਨਾਗਰੀ ਲਿਪੀ ਵਿਚ ਲਿਖਿਆ ਗਿਆ ਹੈ ਤਾਂ ਜੋ ਕਿਸੇ ਪ੍ਰਕਾਰ ਦੀ ਕੋਈ ਸ਼ੰਕਾ ਨਾ ਰਹਿ ਜਾਵੇ। ਮਿਸਾਲ ਦੇ ਤੌਰ ਤੇ ਗੁਰਮੁਖੀ ਦਾ ਸ਼ਬਦ 'ਅਲਖ' ਹੈ। ਇਸ ਨੂੰ ਇਸ ਪ੍ਰਕਾਰ ਦਿਤਾ ਗਿਆ ਹੈ :

**ਅਲਖ :** (ਸੰ.) (अलक्ष्य)

ਇਸ ਤੋਂ ਉਪਰੰਤ ਉਸ ਸ਼ਬਦ ਨੂੰ ਵਿਆਕਰਨ ਦੇ ਕਿਹੜੇ ਰੂਪ ਵਿਚ ਵਰਤਿਆ ਗਿਆ ਹੈ ਦਾ ਸੰਕੇਤ ਦਿਤਾ ਹੈ ਅਲਖ ਜੋ ਕਿ ਵਿਸ਼ੇਸ਼ਣ ਹੈ ਨੂੰ ਇਸ ਪ੍ਰਕਾਰ ਲਿਖਾਂਗੇ :

**ਅਲਖ :** (ਸੰ.) (अलक्ष्य) ਵਿ:

ਅੰਤ ਵਿਚ ਸ਼ਬਦ ਦੇ ਅਰਥ ਦਿੱਤੇ ਗਏ ਹਨ। ਜਿਥੇ ਇਹ ਅਰਥ ਪ੍ਰਸੰਗ ਅਤੇ ਪ੍ਰਕਰਣ ਅਨੁਸਾਰ ਹਨ ਉਥੇ ਉਕਤ ਟੀਕਿਆਂ ਦੇ ਆਧਾਰ ਤੇ ਦਿਤੇ ਗਏ ਅਰਥਾਂ ਨੂੰ ਗੁਰਬਾਣੀ ਅਤੇ ਗੁਰਮਤਿ ਦੇ ਸੰਦਰਭ ਵਿਚ ਪਛਾਣਨ ਦਾ ਜਤਨ ਵੀ ਕੀਤਾ ਹੈ 'ਅਰਥ' ਸ਼ਬਦ ਅਰਥ ਸਹਿਤ ਇਸ ਪ੍ਰਕਾਰ ਲਿਖਿਆ ਜਾਵੇਗਾ :

**ਅਲਖ :** (ਸੰ.) (अलक्ष्य) ਵਿ:—ਜੋ ਨਾ ਦਿੱਸੇ, ਜੋ ਲਖਸ਼ਿਤ ਨਾ ਹੋਵੇ, ਲੱਛਣ ਰਹਿਤ, ਪਰਮਾਤਮਾ ਦਾ ਇਕ ਵਿਸ਼ੇਸ਼ਣ ਆਦਿ

ਸ਼ਬਦਾਂ ਦੇ ਰੂਪ ਜਦੋਂ ਭਿੰਨ ਭਿੰਨ ਸ਼ਬਦ ਜੋੜ ਰੂਪਾਂ ਵਿਚ ਜਾਂ ਵਿਕਾਰੀ ਰੂਪਾਂ ਵਿਚ ਆਉਂਦੇ ਹਨ ਤਾਂ ਉਹਨਾਂ ਨੂੰ ਵੀ ਵਰਣ ਕ੍ਰਮ ਅਨੁਸਾਰ ਹੀ ਰਖਿਆ ਹੈ। ਇਸ ਦੇ ਨਾਲ ਇਹਨਾਂ ਦੀ ਵਿਉਂਤਪਤੀ ਸਰੂਪ ਅਤੇ ਅਰਥਾਂ ਨੂੰ ਦੁਹਰਾਇਆ ਨਹੀਂ ਗਿਆ ਬਲਕਿ ਇਕ ਥਾਂ ਤੇ ਦੇ ਕੇ ਬਾਕੀ ਸ਼ਬਦਾਂ ਨੂੰ 'ਵੇਖੋ' ਸ਼ਬਦ ਲਿਖ ਕੇ ਪਰਸਪਰ ਜੋੜ ਦਿਤਾ ਹੈ। ਇਸ ਪ੍ਰਕਾਰ ਵਾਧੂ ਵਿਸਤਾਰ ਤੋਂ ਬਚਿਆ ਗਿਆ ਹੈ। ਜਿਵੇਂ ਸ਼ਬਦ ਹਨ : 'ਪਾਰ', 'ਪਾਰਿ', 'ਪਾਰ', 'ਪਾਰੋ', ਇਹਨਾਂ ਸ਼ਬਦਾਂ ਵਿਚ 'ਪਾਰ' ਮੂਲ ਸ਼ਬਦ ਹੈ ਜਦੋਂ ਕਿ ਬਾਕੀ ਸ਼ਬਦ ਇਸ ਦੇ ਸ਼ਬਦ ਜੋੜ ਰੂਪਾਂ ਵਿਚ ਲਿਖ ਕੇ ਬਾਕੀ ਸ਼ਬਦ 'ਪਾਰਿ', 'ਪਾਰੇ', ਪਾਰੋ', ਆਦਿ ਸ਼ਬਦਾਂ ਅਗੇ 'ਵੇਖੋ' ਸ਼ਬਦ ਲਿਖਿਆ ਹੈ।

ਇਸ ਤੋਂ ਬਾਅਦ ਇਹ ਦਸਿਆ ਗਿਆ ਹੈ ਕਿ 'ਸ਼ਬਦ' ਨੂੰ ਭਾਈ ਗੁਰਦਾਸ ਜੀ ਨੇ ਕਿਥੇ ਤੇ ਕਿੰਨੀ ਵਾਰ ਵਰਤਿਆ ਹੈ। ਬਾਣੀ ਵਿਚ ਕਬਿੱਤਾਂ ਦੇ ਨਾਲ ਨਾਲ 'ਸੋਰਠਾ', 'ਦੋਹਰਾ ਤੇ ਛੰਦ' ਕਾਵਿ ਰੂਪ ਵੀ ਆਏ ਹਨ ਅਸੀਂ 'ਸ਼ਬਦ' ਦਿੰਦਿਆਂ ਇਹ ਸਪਸ਼ਟ ਕਰਨ

ਦੀ ਕੋਸ਼ਿਸ਼ ਕੀਤੀ ਹੈ ਕਿ ਜੋ ਸ਼ਬਦ 'ਸੋਰਠਾ', 'ਦੋਹਰਾ', 'ਛੰਦ' ਜਾਂ ਸਵੈਯਾ ਵਿਚ ਆਇਆ ਹੈ ਉਹਨਾਂ ਦੇ ਅੰਕਣ ਸਮੇਂ ਇਹਨਾਂ ਰੂਪਾਂ ਦੇ ਸੰਖਿਪਤ ਰੂਪ ਵੀ ਨਾਲ ਦਿਤੇ ਜਾਣ। ਇਸ ਸੰਬੰਧ ਵਿਚ 'ਸੋਰਠਾ' ਨੂੰ 'ਸੋ' ਦੋਹਰਾਂ ਨੂੰ 'ਦੋ' ਅਤੇ 'ਛੰਦ' ਨੂੰ 'ਛ' ਦੁਆਰਾ ਸੰਕੇਤਿਤ ਕੀਤਾ ਗਿਆ ਹੈ। ਜਿਵੇਂ ਸ਼ਬਦ 'ਸਤਿਗੁਰੂ' ਹੈ ਇਹ ਸ਼ਬਦ ਪਹਿਲੇ ਸੋਰਠੇ ਦੀ ਪਹਿਲੀ ਪੰਕਤੀ ਵਿਚ, ਦੂਸਰੇ ਦੋਹਰੇ ਦੀ ਦੂਜੀ ਪੰਕਤੀ ਵਿਚ ਅਤੇ ਦੂਜੇ ਛੰਦ ਦੀਂ ਪਹਿਲੀ ਵਿਚ ਹੈ ਤਾਂ ਇਸ ਨੂੰ ਇਸ ਪ੍ਰਕਾਰ ਅੰਕਣ ਕਰਾਂਗੇ ;

੧.ਸੋ.੧ ੨.ਦੋ.੨ ੨.ਛੰ.੧

ਕਬਿੱਤਾਂ ਦੇ ਅੰਤਰਗਤ ਆਉਣ ਵਾਲੇ ਸ਼ਬਦਾਂ ਅਗੇ ਗੁਰਮੁਖੀ ਦਾ ਕੋਈ ਸੰਖਿਪਤ ਚਿੰਨ੍ਹ ਨਹੀਂ ਏਥੇ ਕੇਵਲ ਪਹਿਲਾਂ ਕਬਿੱਤ ਸਵੈਯਾ ਅੰਕ ਤੇ ਫੇਰ ਸਤਰ ਅੰਕ ਨਾਲ ਸੰਕੇਤ ਕੀਤਾ ਗਿਆ ਹੈ। ਜਿਵੇਂ ਸ਼ਬਦ 'ਪਾਵਨ' ਹੈ। ਜੇਕਰ ਇਹ ਸ਼ਬਦ ਤਰੇਆਸੀਵੇਂ ਕਬਿੱਤ ਦੀ ਦੂਜੀ ਸਤਰ ਵਿਚ ਹੈ ਤਾਂ ਇਸ ਨੂੰ ਇੰਞ ਲਿਖਾਂਗੇ 83.2 ਇਸ ਉਪਰਾਂਤ ਇਹ 'ਪਾਵਨ ਸ਼ਬਦ ਜਿਸ ਕਬਿੱਤ ਵਿਚ ਜਿਹੜੀ ਸਤਰ ਵਿਚ ਆਵੇਗਾ ਉਸ ਦਾ ਅੰਕਣ ਉਕਤ ਨਿਰਦੇਸ਼ ਅਨੁਸਾਰ ਕੀਤਾ ਜਾਵੇਗਾ। 'ਸਵੈਯੇ' ਦੇ ਅੰਤਰਗਤ ਆਉਣ ਵਾਲੇ ਸ਼ਬਦ ਨੂੰ ਕਬਿੱਤ ਅੰਕ ਦੇ ਨਾਲ (ਸ) ਦਾ ਸੰਕੇਤ ਦੇ ਕੇ ਸੰਕੇਤ ਕੀਤਾ ਗਿਆ ਹੈ। ਜਿਵੇਂ ਸ਼ਬਦ 'ਪਾਵਤ' ਹੈ ਇਹ ਪੰਜ ਸੌ ਛਪੰਜਾ ਸਵੈਯੇ ਦੀ ਪਹਿਲੀ ਸਤਰ ਵਿਚ ਹੈ ਤਾਂ ਇਸ ਨੂੰ 556.ਸ.੧. ਅਨੁਸਾਰ ਰਖਿਆ ਗਿਆ ਹੈ। ਉਕਤ ਸਾਰਾ ਵੇਰਵਾ ਕਬਿੱਤ-ਸਵੈਯਾ ਦੇ ਕ੍ਰਮ ਅਨੁਸਾਰ ਹੈ।

ਇਸ ਖੋਜ ਕਾਰਜ ਦੌਰਾਨ ਭਾਈ ਗੁਰਦਾਸ ਜੀ ਦੇ ਕਬਿੱਤ-ਸਵੈਯਾ ਵਿਚ ਆਏ ਸ਼ਬਦਾਂ ਨੂੰ ਗੁਰਮੁਖੀ ਵਰਣਮਾਲਾ ਮੁਤਾਬਿਕ ਪੰਜਾਬੀ ਕੋਸ਼ ਪਰੰਪਰਾ ਅਨੁਸਾਰ ਕ੍ਰਮਵਾਰ ਇਕੱਠਾ ਕੀਤਾ ਗਿਆ ਹੈ। ਪਹਿਲਾਂ ਮੁਕਤਾ ਅੱਖਰ ਰਖੇ ਗਏ ਹਨ ਫੇਰ ਮਾਤ੍ਰਾਯੁਕਤ ਅੱਖਰ।

(1) ਮੁਕਤਾ ਅੱਖਰਾਂ ਦੇ ਅੰਤਰਗਤ ਇਹ ਸ਼ਬਦ ਜੋੜ ਰੂਪ ਦੋ, ਤਿੰਨ ਜਾਂ ਇਸ ਤੋਂ ਵੀ ਵਧੀਕ ਸ਼ਬਦਾਂ ਤਕ ਹੋ ਸਕਦਾ ਹੈ ਅਤੇ ਇਥੇ ਇਹ ਫੇਰ ਵਰਣ-ਕ੍ਰਮ/ਮਾਤ੍ਰਾਕ੍ਰਮ ਅਨੁਸਾਰ ਹੀ ਜਾਰੀ ਰਹਿੰਦਾ ਹੈ। ਜਿਵੇਂ :

ਦਰਸ
ਦਰਸਨ
ਦਰਸ਼
ਦਰਸ਼ਨ
ਦਰਸਨੀ
ਦਰਸਾਵਿਲੋਕਾਨ
ਦਰਸਿ
ਦਰਾਸੁ

ਇਹ ਵਰਣ ਕ੍ਰਮ ਪ੍ਰਥਮ ਅੱਖਰ ਨੂੰ ਮਾਤ੍ਰਾ ਲਗਾਂ ਲਗਣ ਤਕ ਜਾਰੀ ਰਹੇਗਾ।

(2) ਮਾਤ੍ਰਾ ਅੱਖਰ ਤੋਂ ਪਹਿਲਾਂ ਟਿੱਪੀ ਜਾਂ ਬਿੰਦੀ ਵਾਲੇ ਅੱਖਰ ਰਖੇ ਗਏ ਹਨ ਮਿਸਾਲ ਦੇ ਤੌਰ ਤੇ

ਸਦ
ਸੰਦ
ਸੰਦਲ
ਤੇ ਫੇਰ
ਸਦਾ (ਜੋ ਕੇ ਮਾਤ੍ਰਾ ਵਾਲਾ ਹੈ)

(3) ਦੁੱਤ ਅੱਖਰਾਂ ਨਾਲ ਸ਼ੁਰੂ ਹੋਣ ਵਾਲੇ ਅੱਖਰਾਂ ਨੂੰ ਵੀ ਮੁਕਤਾ ਅੱਖਰਾਂ ਤੋਂ ਬਾਅਦ ਰਖਿਆ ਹੈ ਜਿਵੇਂ :

ਸਮਰਥ
ਸਮਰੱਥ

(4) ਪੈਰ ਵਿਚ (ਰ) ਅਤੇ ਪੈਰ ਵਿਚ (ਵ) ਵਾਲੇ ਅਰੰਭਿਕ ਅੱਖਰ ਮੁਕਤਾ ਅਖਰਾਂ ਦੇ ਖਤਮ ਹੋਣ ਤੋਂ ਬਾਅਦ ਅਤੇ ਲਗਾਂ ਅੱਖਰ ਕੰਨਾ ਦੇ ਸ਼ੁਰੂ ਹੋਣ ਤੋਂ ਪਹਿਲੇ ਹਨ। ਜਿਵੇਂ 'ਪੜੇ' ਸ਼ਬਦ ਤੇ ਜਾ ਕੇ ਮੁਕਤਾ ਅੱਖਰਾਂ ਦਾ ਕ੍ਰਮ ਸਮਾਪਤ ਹੁੰਦਾ ਹੈ ਇਸ ਤੋਂ ਅਗੇ ਪੈਰ ਵਿਚ (ਰ) ਵਾਲਾ ਸ਼ਬਦ 'ਪ੍ਰਸੰਗ' ਰਖਿਆ ਹੈ। ਪੈਰ ਵਿਚ (ਰ) ਵਾਲੇ ਸ਼ਬਦ ਵੀ ਉਵੇਂ ਹੀ ਵਰਣ ਕ੍ਰਮ/ਮਾਤ੍ਰਾ ਕ੍ਰਮ ਅਨੁਸਾਰ ਲਗਾਂ ਅੱਖਰ 'ਪਾਉ' ਤਕ ਜਾਰੀ ਰਹਿਣਗੇ ਉਪਰਾਂਤ 'ਪਾਉ' ਤੋਂ ਲਗਾਂ ਅੱਖਰ ਅਰੰਭ ਹੋ ਜਾਂਦੇ ਹਨ।

(5) ਪੈਰ ਵਿਚ (ਰ) ਅਤੇ ਪੈਰ ਵਿਚ (ਵ) ਕੇਵਲ ਸ਼ਬਦ ਦੇ ਪ੍ਰਥਮ ਵਰਣ ਦੇ ਅਰੰਭ ਵਿਚ ਹੀ ਨਹੀਂ ਆਉਂਦੇ ਬਲਕਿ ਸ਼ਬਦ ਜੋੜ ਦੇ ਵਿਚਕਾਰ ਵੀ ਆ ਜਾਂਦੇ ਹਨ ਉਥੇ ਇਹਨਾਂ ਨੂੰ ਸਹੂਲਤ ਵਸ ਵਰਣ ਕ੍ਰਮ ਅਨੁਸਾਰ ਹੀ ਰਹਿਣ ਦਿਤਾ ਗਿਆ ਹੈ। ਜਿਵੇਂ :

(1) ਮਿਤ
(2) ਮਿਤਿ
(3) ਮਿਤ੍ਰ
(4) ਮਿਤ੍ਰਹਿ
(5) ਮਿਤ੍ਰਤਾਈ

(6) ਲਗਾਂ ਅੱਖਰ ਦੇ ਅਰੰਭ ਵਿਚ ਪਹਿਲਾਂ ਕੰਨਾ ( ਾ ) ਫੇਰ ਸਿਹਾਰੀ ( ਿ ) ਬਿਹਾਰੀ ( ੀ ) ਔਂਕੜ ( ੁ ) ਦੁਲੈਂਕੜ ( ੂ ) ਲਾਂ ( ੇ ) ਦੁਲਾਂ ( ੈ ) ਹੋੜਾ ( ੋ ) ਕਨੌੜਾ ( ੌ ) ਦੀ ਤਰਤੀਬ ਰਖੀ ਗਈ ਹੈ।

ਸ਼ਬਦਾਂ ਦੀ ਇਹ ਸਾਰੀ ਤਰਤੀਬ ਇਤਨੀ ਸਰਲ ਵਿਧੀ ਅਨੁਸਾਰ ਹੈ ਕਿ ਕਿਸੇ ਖੋਜਾਰਥੀ ਨੂੰ ਸ਼ਬਦ ਨੂੰ ਲਭਣ ਵਿਚ ਔਖ ਦੀ ਸੰਭਾਵਨਾ ਨਹੀਂ ਹੋਵੇਗੀ।

ਕੋਸ਼ਕਾਰੀ ਦੇ ਕਾਰਜ ਵਿਚ ਹਰੇਕ ਸ਼ਬਦ ਦੀ ਮੂਲ ਧਾਤੂ ਅਨੁਸਾਰ ਸੰਗਿਆ ਅਤੇ ਫਿਰ ਵੱਖ ਵੱਖ ਸ਼ਬਦ ਕੋਸ਼ਾਂ ਅਨੁਸਾਰ ਭਿੰਨ ਭਿੰਨ ਅਰਥਾਂ ਦਾ ਅਧਿਐਨ ਕਰਕੇ

ਸੰਬੰਧਿਤ ਪ੍ਰਸੰਗ ਵਿਚ ਅਰਥ ਦੇਣ ਦਾ ਜਤਨ ਕੀਤਾ ਗਿਆ ਹੈ । ਉਦਾਹਰਣ ਦੇ ਤੌਰ ਤੇ ਹਿੰਦੀ, ਸੰਸਕ੍ਰਿਤ, ਫ਼ਾਰਸੀ ਆਦਿ ਦੇ ਸ਼ਬਦ ਜਿਨ੍ਹਾਂ ਨੂੰ ਭਾਈ ਗੁਰਦਾਸ ਜੀ ਸੌਂਦਰਯਮਈ ਵਿਧੀ ਦੁਆਰਾ ਪ੍ਰਯੋਗ ਕਰਦੇ ਹਨ ਦੇ ਮੂਲ ਰੂਪ ਅਤੇ ਧਾਤੂ ਲੱਭਣ ਦੀ ਕੋਸਿਸ਼ ਕੀਤੀ ਗਈ ਹੈ । ਸਾਡੇ ਇਸ ਕਾਰਜ ਵਿਚ ਸ਼ਬਦਾਂ ਨੂੰ ਸੰਖਿਪਤ ਰੂਪ ਵਿਚ ਪੇਸ਼ ਕਰਨ ਦੀ ਵਿਧੀ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ :

ਸੰ. ਸੰਸਕ੍ਰਿਤ
ਅ. ਅਰਬੀ
ਫਾ. ਫ਼ਾਰਸੀ
ਸਰਵ. ਸਰਵਨਾਮ
ਪੁੰ. ਪੁਲਿੰਗ
ਇ. ਇਸਤਰੀ ਲਿੰਗ
ਸ. ਕ੍ਰਿ : ਸਕਰਮਕ ਕ੍ਰਿਆ
ਵਿ. ਵਿਸ਼ੇਸ਼ਣ

ਇਸ ਖੋਜ ਕਾਰਜ ਲਈ ਜਿਨ੍ਹਾਂ ਸ਼ਬਦ ਕੋਸ਼ ਅਤੇ ਪੁਸਤਕਾਂ ਦੀ ਸਹਾਇਤਾ ਲਈ ਹੈ ਉਹਨਾਂ ਦਾ ਧੰਨਵਾਦ ਸਹਿਤ ਨਾਮ ਦੇ ਰਹੇ ਹਾਂ :

(1) **ਮਹਾਨ ਕੋਸ਼** (ਭਾਈ ਕਾਨ੍ਹ ਸਿੰਘ)
(2) **ਪੰਜਾਬੀ ਪੰਜਾਬੀ ਕੋਸ਼** (ਭਾਸ਼ਾ ਵਿਭਾਗ)
(3) **ਬ੍ਰਹਤ ਹਿੰਦੀ ਕੋਸ਼** (ਕਾਲਕਾ ਪ੍ਰਸਾਦ)
(4) **ਹਿੰਦੀ ਸਾਹਿੱਤਯ ਕੋਸ਼** (ਧੀਰੇਂਦ੍ਰ ਵਰਮਾ)
(5) **ਦੀ ਸਟੈਂਡਰਡ ਡਿਕਸ਼ਨਰੀ ਆਫ਼ ਹਿੰਦੀ ਲੈਂਗੂਏਜ਼** (ਪੋ. ਆਰ. ਸੀ. ਪਸਿਕ)
(6) **ਸਾਹਿੱਤਿਯ ਬ੍ਰਜ ਭਾਸ਼ਾ ਕੋਸ਼** (ਚਤੁਰਵੇਦੀ ਦਵਾਰਕਾ ਪ੍ਰਸਾਦ ਸ਼ਰਮਾ)
(7) **ਸ੍ਰੀ ਗੁਰੂ ਗ੍ਰੰਥ ਕੋਸ਼** (ਭਾਈ ਵੀਰ ਸਿੰਘ)
(8) **ਸੰਸਕ੍ਰਿਤ ਇੰਗਲਿਸ਼ ਡਿਕਸ਼ਨਰੀ** (ਪ੍ਰਿੰ. ਆਪਟੇ)
(9) **ਬ੍ਰਜ ਭਾਸ਼ਾ ਸੂਰ ਕੋਸ਼** (ਡਾ. ਪ੍ਰੇਮ ਨਰਾਇਣ ਟੰਡਨ)
(10) **ਉਰਦੂ ਹਿੰਦੀ ਸ਼ਬਦ ਕੋਸ਼** (ਮੁਹੰਮਦ ਮੁਸਤਫ਼ਾ ਖਾਂ 'ਮੁਕਾਹ')
(11) **ਸੰਸਕ੍ਰਿਤ ਹਿੰਦੀ ਕੋਸ਼** (ਚਮਨ ਸ਼ਿਵਰਾਮ ਆਪਟੇ)
(12) **ਏ ਡਿਕਸ਼ਨਰੀ ਆਫ਼ ਉਰਦੂ,** (ਕਲਾਸੀਕਲ ਹਿੰਦੀ ਐਂਡ ਇੰਗਲਿਸ਼ ਪਲੈਟਸ)
(13) **ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ** (ਟੀਕਾਕਾਰ ਭਾਈ ਸਾਹਿਬ ਸਿੰਘ)

ਇਸ ਖੋਜ ਕਾਰਜ ਨੂੰ ਸੰਪੂਰਨ ਕਰਦਿਆਂ ਜਿਨ੍ਹਾਂ ਵੀ ਵਿਅਕਤੀਆਂ ਨੇ ਮੇਰੀ ਸਹਾਇਤਾ ਕੀਤੀ ਹੈ ਉਹਨਾਂ ਦੀ ਮੈਂ ਸਦੈਵ ਰਿਣੀ ਰਹਾਂਗੀ । ਪੰਜਾਬੀ ਭਾਸ਼ਾ ਵਿਭਾਗ ਦੇ

ਕੁਸ਼ਲ ਪ੍ਰਬੰਧਕ ਅਤੇ ਵਿਦਵਾਨ ਪੂਰਵਲੇ ਮੁਖੀ ਡਾ. ਬਲਬੀਰ ਸਿੰਘ ਨੰਦਾ, ਅਤੇ ਵਰਤਮਾਨ ਮੁਖੀ ਸਰਦਾਰ ਅਨੂਪ ਸਿੰਘ ਵੀ ਮੇਰੇ ਆਭਾਰ ਦੇ ਪਾਤਰ ਹਨ ਕਿਉਂ ਜੋ ਇਹ ਪ੍ਰਾਜੈਕਟ ਉਹਨਾਂ ਦੀ ਸੋਚ ਦਾ ਹੀ ਪਸਾਰਾ ਹੈ। ਇਹ ਕਾਰਜ ਇਸ ਰਚਨਾ ਸੰਬੰਧੀ ਅਰੰਭਿਕ ਜਤਨ ਹੈ। ਇਸ ਲਈ ਇਸ ਸੰਬੰਧੀ ਆਉਣ ਵਾਲੇ ਸੁਝਾਵਾਂ ਨੂੰ ਉਕਤ ਪਰਣਿਤ ਪਹੁੰਚ ਤੇ ਦ੍ਰਿਸ਼ਟੀ ਦੀ ਲੋਅ ਵਿਚ ਹਮੇਸ਼ਾ ਖੁਸ਼ਾਮਦੀਦ ਆਖਦੀ ਰਹਾਂਗੀ।

**ਡਾ. ਅੰਮ੍ਰਿਤਪਾਲ ਕੌਰ**

ਪੰਜਾਬੀ ਸਾਹਿਤ ਅਧਿਐਨ ਵਿਭਾਗ
ਪੰਜਾਬੀ ਯੂਨੀਵਰਸਿਟੀ, ਪਟਿਆਲਾ

# ਉ

**ਉਸਤਤਿ** ; (ਸੰ.) (स्तुति) ਸੰਗਿਆ—ਵਡਿਆਈ, ਪ੍ਰਸੰਸਾ, ਸ਼ਲਾਘਾ, ਤਾਰੀਫ਼। ੮੨.੨, ੧੪੧.੨, ੫੯੫.੪, ੬੭੧.੪

**ਉਸਨ** : (ਸੰ.) (उष्ण) ਵਿ.—ਗਰਮ, ਗਰਮ ਤਾਸੀਰ ਵਾਲਾ, (उष्णिमन्) ਪੁ.—ਧੁੱਪ, ਗਰਮੀ-ਰੁੱਤ । ੧੮੫.੪, ੧੯੮.੩, ੩੪੬.੨

**ਉਸਾਸ** : (ਸੰ.) (उच्छ्वास)—ਉਪਰ ਖਿਚਿਆ ਲੰਬਾ ਸਾਹ, ਸ਼ੋਕ ਸਚਕ ਲੰਬਾ ਸਾਹ ਹਉਕਾ। ੨੦੭.੧, ੫੭੩.੨, ੫੮੧.੨

**ਉਸਾਸਨ** : (ਹਿੰ.) (उसासना) ਕ੍ਰਿ. ਸ.—ਸਾਹ ਲੈਣਾ, ਉਸਾਸ ਲੈਣਾ, ਠੰਡੇ ਸਾਹ ਲੈਣਾ, ਹਉਕਾ ਲੈਣਾ। ੨੧੦.੪

**ਉਸਾਹ** : (ਸੰ.) (उत्सृज) (उत्सर्जन) ਕ੍ਰਿ. ਸ. — ਉਸਾਰਣਾ, ਬਣਾਉਣਾ, ਰਚਣਾ ! ੬੭੩.੩

**ਉਸੇਈ** ; (ਹਿੰ.)(उससना)ਕ੍ਰਿ.ਸ.—ਉਬਾਲਣ ਤੋਂ, ਉਬਾਲ ਕੇ, ਉਬਲੇ ਆਦਿ। ੧੨੩.੩

**ਉਕਤਾਵਈ** : (ਸੰ.) (आकुल) ਕ੍ਰਿ. ਅਕ.—ਉਕਤਾਣਾ, ਊਬਨਾ, ਆਕੁਲ ਹੋਣਾ, ਜਲਦੀ ਮਚਾਣਾ, ਆਕੁਲਤਾ। ੨੩੮.੨

**ਉਕਤਿ** : (ਸੰ.) (उक्ति)—ਕਥਨ, ਯੁਕਤੀ, ਦਲੀਲ। ੧੦੭.੪, ੧੪੦.੨, ੨੮੨.੧, ੬੦੨.੩

**ਉਕਲੇਦ** : (ਸੰ.) (उद्गार) ਕ੍ਰਿ. ਅਕ.—ਉਲਟੀ, ਕੈਅ, ਉਛਾਲੀ। ੨੩੯.੨, ੫੧੭.੩

**ਉਖਲੀ** : (ਸੰ.) (उलूखल) (ਹਿੰ.) (ओखली) ਇ. —ਪੱਥਰ ਜਾਂ ਲਕੜੀ ਦਾ ਉਹ ਬਰਤਨ ਜਿਸ ਵਿਚ ਅਨਾਜ ਕੁੱਟਿਆ ਜਾਂਦਾ ਹੈ। ੨੭੩.੩

**ਉਖਾਰੀ** : (ਸੰ.) (इक्षु) ਇ.—ਕਮਾਦ, ਗੰਨਾ, ਇਖ। ੧੨੩.੨, ੩੮੩.੩

**ਉਗਲਤ** : (ਸੰ.) (उद्गिरणम्) ਕ੍ਰਿ.—ਮੂੰਹ ਵਿਚੋਂ ਬਾਹਰ ਸੁਟਣਾ, ਪੇਟ ਵਿਚ ਗਈ ਵਸਤੂ ਨੂੰ ਮੂੰਹ ਰਾਹੀਂ ਬਾਹਰ ਕੱਢਣਾ, ਗੁਪਤ ਗੱਲ ਜਾਂ ਭੇਤ ਦਸ ਦੇਣਾ। ੪੯੧.੩

**ਉਗਾਰ** : ਪੁ.—ਉਗਲੀ ਹੋਈ ਵਸਤੂ, ਮੁਖ ਦ੍ਰਵ, ਲਾਰ, ਉਗਲਣਾ, ਵੇਖੋ ਉਗਲਤ। ੬੧੫.੨

**ਉਘਰ** : (ਸੰ.) (उद् + घाटय्>प्रा. उग्घड़) ਕ੍ਰਿ.—ਖੁਲ੍ਹ, ਪ੍ਰਤੱਖ ਹੋਣਾ, ਪ੍ਰਗਟ ਹੋਣਾ, ਭੇਦ ਖੁਲ੍ਹਣਾ, ਪੋਲ ਖੁਲ੍ਹਣਾ। ੨੦੫.੪

ਉਘਰਤ : ਵੇਖੋ ਉਘਰ ੫੭੮.੧, ੬੫੮.੪

ਉਘਾਰ : ਕ੍ਰਿ. ਸ.—ਖੋਲ੍ਹਣਾ, ਕਪੜਾ ਆਦਿ ਹਟਾ ਕੇ ਨੰਗਾ ਕਰਨਾ, ਖੁਲ੍ਹਿਆ ਹੋਇਆ, ਆਵਰਣ ਰਹਿਤ, ਵੇਖੋ ਉਘਰ ੬੫੭.੪

ਉਚ : ਵੇਖੋ ਊਚ ੧੧੯,੩

ਉਚਰਤ : (ਸੰ.) (उच्चरणम्) ਕ੍ਰਿ. ਅਕ.—ਉਚਾਰਣ ਕਰਦਾ, ਉਚਰਦਾ, ਬੋਲਦਾ, ਵੇਖੋ ਉਚਾਰ। ੪੮੯.੪

ਉਚਰੈ : ਕ੍ਰਿ. ਅਕ.—ਉਚਾਰਣ ਕਰੇ, ਬੋਲੇ, ਵੇਖੋ ਉਚਾਰ। ੫੩੩.੨

ਉਚਾਰ : (ਸੰ.) (उच्चार) ਪੁ.—ਉਚਾਰਣ, ਕਥਨ, ਬੋਲਿਆ ਹੋਇਆ। ੫੪.੪, ੧੮੦.੨, ੨੩੨.੨, ੬੦੬.੩

ਉਚਾਰਿ : ਵੇਖੋ ਉਚਾਰ। ੬੬੬.੩

ਉਚਾਰੀ : ਉਚਾਰਣ ਕੀਤੀ, ਵੇਖੋ ਉਚਾਰ। ੨੧੨.੨

ਉਚਾਰੇ ; ਵੇਖੋ ਉਚਾਰ। ੫੭੯.੩

ਉਚਿਸ਼ਟ : ਵਿ.—ਜੂਠ, ਖਾਣੇ ਵਿਚੋਂ ਬਚਿਆ ਭੋਜਨ, ਸ਼ੀਤ ਪ੍ਰਸਾਦ। ੩੦੯.੪

ਉਚੋ : (ਹਿੰ.) (ऊँचा) ਵਿ.—ਉੱਚਾ, ਉਤੱਮ, ਸ੍ਰੇਸ਼ਠ। ੨੮੯.੧

ਉਜਾਰਿ ; (ਹਿੰ.) (उजाड़) ਵਿ.—ਉਜੜਿਆ ਹੋਇਆ, ਵੀਰਾਨ, ਉਜੜੀ ਹੋਈ ਥਾਂ। ੫੮੨.੨

ਉਜਾਲ : (ਸੰ.) (उज्ज्वलम्)—ਚਮਕ, ਚਮਕੀਲਾ, ਰੂਪ, ਉਜਲ, ਨਿਰਮਲ, ਸ਼ੁਧ ਰੂਪ। ੪੫੯.੨

ਉਜਿਯਾਰੋ : (ਸੰ.) (उज्ज्वलम्) ਪੁ.—ਰੋਸ਼ਨੀ, ਚਮਕ, ਚਾਨਣਾ। ੩੧੨.੩, ੩੫੦.੧, ੪੩੭.੩, ੫੮੦.੧

ਉਟਾਯ : (ਸੰ.) (आवर्तन) ਸੰਗਿਆ—ਪਿੰਘਲਾਕੇ, ਪਿੰਘਲਾਉਣਾ, ਦ੍ਰਵਿਤ ਕਰਨਾ। ੫੮੦.੩

ਉਠ : (ਸੰ.) (उत्थान) ਕ੍ਰਿ.ਅ.—ਉਠਣਾ, ਪ੍ਰਗਟ ਹੋਣਾ, ਖੜੇ ਹੋਣਾ, ਪੈਦਾ ਹੋਣਾ ਆਦਿ। ੬੯.੩, ੪੩੪ ੩, ੪੬੧.੪, ੫੬੮.੪, ੬੧੯.੨

ਉਠਾਏ : ਉਠਾਉਣਾ, ਖੜੇ ਕਰਨਾ ਆਦਿ। ੫੫੮.੧

ਉਠਾਵਤ : ਵੇਖੋ ਉਠ ; ੫੦੧.੪

ਉਠਿ : ਵੇਖੋ ਉਠ।

ਉਠੌ : (ਹਿੰ.) (उठना) ਵਿ.— ਸਹਿਜ ਰੂਪ ਵਿਚ ਉਠਾਇਆ ਗਿਆ। ੫੭੬.੪

ਉਡ : (ਸੰ.) (उड्डयनं) ਕ੍ਰਿ.ਅ.—ਹਵਾ ਵਿਚ ਉਡਣਾ, ਲੁਪਤ ਹੋ ਜਾਣਾ, ਫਿਕਾ ਪੈਣਾ, ਅਲੋਪ ਹੋ ਜਾਣਾ ਆਦਿ। ੯੫.੧, ੪੦੪.੧, ੪੦੫.੪, ੫੫੭.੧, ੫੬੮.੩, ੫੯੦.੨ ੬੦੪.੪,

ਉਡਹ : ਵੇਖੋ ਉਡ। ੫੭੧.੧

**ਉਡਗਨ** : (ਸੰ.) (ਤਡ) (ਤਡੁ+ਗਣ)—ਤਾਰਿਆਂ ਦਾ ਸਮੂਹ, ਨਖਤਰਾਂ ਦੀਆਂ ਤਿੰਨ ਕੋਟੀਆ ਵਿਚੋਂ ਇਕ। ੪੮੬.੧

**ਉਡਤ** : ਉਡਦਾ ਹੈ, ਵੇਖੋ ਉਡ। ੭੫.੩, ੯੫.੧, ੧੫੫.੧. ੧੮੪.੧, ੨੩੦.੪, ੨੩੧.੧, ੪੨੪.੨, ੬੩੧.੩, ੬੬੧.੨

**ਉਡੰਤ** : ਉਡਣ ਦੀ ਕ੍ਰਿਆ ਜਾਂ ਭਾਵ, ਵੇਖੋ ਉਡ। ੫੨੭.ਸ.੩

**ਉਡਨ** : ਉਡਣ ਦੀ ਕ੍ਰਿਆ, ਵੇਖੋ ਉਡ। ੧੩੪.੧

**ਉਡਾਏ** : ਕ੍ਰਿ. ਸ.—ਉਡਾਉਂਦਾ ਹੈ, ਵੇਖੋ ਉਡ। ੫੨੩.੩

**ਉਡਾਤ** : ਕ੍ਰਿ. ਸ.—ਹਵਾ ਵਿਚ ਉਡਾਉਂਦਾ ਹੈ, ਵੇਖੋ ਉਡ। ੪੦੫.੪, ੬੦੪.੪

**ਉਡਾਵਈ** : ਉਡਾਤ, ਉਡਾਉਂਦਾ ਹੈ, ਵੇਖੋ ਉਡ। ੩੧੩.੨

**ਉਡਿ** : ਵੇਖੋ ਉਡ। ੫੪੮.੧

**ਉਡੇ** : ਉਡ ਚੁਕਿਆ, ਵੇਖੋ ਉਡ। ੨੨੪.੨, ੫੨੭.ਸ.੨, ੬੭੨.੨

**ਉਤ** : (ਹਿੰ.) (ਤ+ਤ੍) ਸਰਵ–ਉਹ, ਓਹ। ਕ੍ਰਿ. ਵਿ.—ਉਧਰ, ਉਸ ਪਾਸੇ। ੧੧.੧, ੫੬.੩, ੭੦.੨, ੯੬.੨, ੧੮੬.੨, ੨੭੫.੨, ੨੭੫.੩, ੩੪੦.੩, ੩੪੦.੪

**ਉਤਸਾਹ** : (ਸੰ.) (ਤਤਸਾਹ), ਪੁ.—ਉਮੰਗ, ਖੁਸ਼ੀ, ਉਦਮ, ਦ੍ਰਿੜ, ਸੰਕਲਪ ਆਦਿ। ੫੦੮.੨

**ਉਤਪਤ** : (ਸੰ.) (ਤਤਧਿ)—ਜਨਮ, ਪੈਦਾਇਸ਼, ਉਪਜ, ਉਤਪਾਦਨ, ਪੈਦਾ ਹੋਣਾ ਦੀ ਕ੍ਰਿਆ। ੪੦.੨, ੫੬.੨, ੫੨੯.੨, ੬੩੨.੧,

**ਉਤਪਤਿ** : ਵੇਖੋ ਉਤਪਤ।

**ਉਤਮ** : (ਸੰ.) (ਤਤਸ), ਵਿ.—ਚੰਗਾ, ਸ੍ਰੇਸ਼ਠ, ਅੱਛਾ, ਉਤਕ੍ਰਿਸ਼ਟ, ਵਧੀਆ। ੧੫੭.੨. ੩੯੮.੪, ੪੯੨.੩, ੫੧੯.੩, ੫੫੨.੧, ੫੫੩.੩.

**ਉਤੱਰ** : (ਸੰ.) (ਤਤਰ) ਪੁ. ਵਿ.—ਜਵਾਬ, ਦਿਸ਼ਾ, ਦੱਖਣ ਦੇ ਉਲਟ ਦਿਸ਼ਾ, ਉਤਰਨ ਦੀ ਕ੍ਰਿਆ। ੫੧੧.੨, ੫੭੫.੨, ੬੬੭.੪

**ਉਤਰ** : ਵੇਖੋ ਉਤੱਰ। ੧੭੩.੩.

**ਉਤਰਿ** : ਵੇਖੋ ਉਤੱਰ। ੨੪੮.੧

**ਉਤਰੈ** : ਉਤਰਦਾ ਹੈ, ਪਾਰ ਉਤਰੈ, ਥੱਲੇਲੱਥੇ ਆਦਿ। ਵੇਖੋ ਉਤੱਰ। ੫੫੮.੩

**ਉਥਾਪਨ** : (ਸੰ.) (ਤਥਾਧਨਂ) ਪੁ.—ਨਾਸ ਕਰਨਾ, ਉਠਾਉਣਾ, ਸਮਾਪਤ ਕਰਨਾ, ਅੰਤ ਕਰਨਾ ਆਦਿ। ੭.ਛੰ.੩

**ਉਦਤਿ** : ਵੇਖੋ ਉਦਿਤ। ੩੭੪.੨

**ਉਦਧਿ** : (ਸੰ.) (ਤਦਧਿ) ਪੁ.—ਸਮੁੰਦਰ, ਮੇਘ, ਬੱਦਲ, ਤੱਟ, ਕਿਨਾਰਾ ਆਦਿ। ੩੭੫.੧

**ਉਦਮ** : (ਸੰ.) (प्रयत्न) ਪੁ.—ਕੋਸ਼ਿਸ਼, ਉਦੇਸ਼ ਦੀ ਪੂਰਤੀ ਲਈ ਕੀਤਾ ਗਿਆ ਕਾਰਜ, ਪ੍ਰਯਾਸ। ੨੯੨.੧, ੪੯੫.੨, ੫੧੧.੩, ੬੩੩.੨

**ਉਦਮਾਦ** : (ਸੰ.) (उन्मादिन्) ਵਿ.—ਮਸਤੀ, ਪਾਗਲ, ਸ਼ੁਦਾਈ ਆਦਿ। ੨੩੩.੧

**ਉਦਯ** : ਵੇਖੋ ਉਦੈ।

**ਉਦਰ** : (ਸੰ.) (उदर)—ਪੇਟ, ਢਿਡ, ਗਰਭ। ੭੫.੧

**ਉਦਾਸ** : (ਸੰ.) (उदास) ਵਿ.—ਫਿਕਰਮੰਦ, ਵੈਰਾਗ, ਵਿਰਕਤ, ਉਪਰਾਮ। ੨੭.੪, ੬੭.੪, ੬੮.੪, ੨੭੨.੪, ੨੯੫.੪, ੩੨੨.੪, ੩੬੪.੩, ੩੮੬.੧, ੪੦੨.੪, ੪੦੩.੩, ੪੪੫.੩, ੫੪੮.੪, ੫੫੩.੪.

**ਉਦਾਸਿ** : ਵੇਖੋ ਉਦਾਸ। ੩੦.੧

**ਉਦਾਸੀ** : (ਸੰ.) (उदासिन्) ਵਿ.—ਵਿਰਕਤ ਪੁਰਖ, ਸੰਨਿਆਸੀ, ਵੈਰਾਗੀ, ਸਾਧੂਆਂ ਦਾ ਇਕ ਮੱਤ।
੩੧.੪, ੧੧੬.੪, ੧੮੨.੪, ੨੪੮.੪, ੩੨੮.੧, ੩੩੩.੪, ੪੫੫.੪.

**ਉਦਿਆਨ** : (ਸੰ.) (उद्यान)—ਬਾਗ, ਬਗੀਚਾ, ਉਪਵਨ, ਵਾਟਿਕਾ। ੨੩੯.੩

**ਉਦਤਿ** : (ਸੰ.) (उदित) ਵਿ.—ਪ੍ਰਗਟ, ਉਦੈ, ਪ੍ਰਕਾਸ਼ਿਤ, ਉਤਪੰਨ ਆਦਿ। ੨੩੭.੨, ੩੯੪.੪, ੪੧੧.੧, ੪੩੩.੨

**ਉਦਿਯ** : ਵੇਖੋ ਉਦਯਿ। ੩੭੧.੨

**ਉਦੈ** : (ਸੰ.) (उदय) ਪੁ.—ਸੂਰਜ ਦੇ ਨਿਕਲਣ ਦੀ ਕ੍ਰਿਆ, ਪ੍ਰਗਟ ਹੋਣਾ ਜਾਂ ਨਿਕਲਣ ਦਾ ਭਾਵ। ੪੦੫.੪, ੪੦੭.੩, ੬੦੪.੪.

**ਉਦੋ** : ਉਦੈ ਹੋਣਾ, ਚੜ੍ਹਨਾ, ਪ੍ਰਗਟ ਹੋਣਾ, ਵੇਖੋ ਉਦੈ। ੪੭੨.੪

**ਉਦੋਤ** : (ਸੰ.) (उद्द्योत)—ਪ੍ਰਕਾਸ਼, ਉਜਾਲਾ ਕਰਨਾ, ਪ੍ਰਗਟ ਹੋਣਾ ਆਦਿ। ਵੇਖੋ ਉਦੈ।
੨੯.੨, ੬੪.੨, ੭੭.੧, ੧੪੦.੧, ੧੪੨.੧, ੧੭੨.੨, ੧੮੫.੨, ੧੮੭.੨, ੧੯੮.੩, ੨੫੧.੨, ੨੫੭.੧, ੨੬੫.੨, ੨੬੯.੪, ੨੯੪.੧, ੨੯੬.੨, ੨੯੯.੪, ੩੧੧.੧, ੩੧੨.੩, ੩੨੫.੧, ੩੬੩.੨, ੪੨੩.੨, ੪੫੩.੧, ੪੭੦.੨, ੪੮੮.੨, ੫੦੯.੨.

**ਉਧਰ** : (ਸੰ.) (उद्धरण) ਪੁ.—ਉਧਰਣ, ਮੁਕਤ ਹੋਣਾ, ਮੁਕਤੀ ਦੇਣਾ ਆਦਿ। ੨੧੬.੨

**ਉਧਾਰ** : (ਸੰ.) (उद्धार) ਪੁ.—ਉਧਾਰ, ਮੁਕਤੀ, ਛੁਟਕਾਰਾ। ੩੭,੨, ੩੮.੩, ੫੫.੪, ੧੨੧.੪, ੧੨੬.੧, ੩੦੮.੪, ੫੮੧,੪.

**ਉਧਾਰਸ** : ਉਧਾਰਨ, ਉਧਾਰ ਕਰਨਾ, ਉਧਾਰ ਹੋਣਾ, ਵੇਖੋ ਉਧਾਰ। ੩.ਛੰ.੨.

**ਉਧਾਰੀਐ** : ਮੁਕਤੀ ਕਰੋ, ਉਧਾਰ ਕਰੋ, ਵੇਖੋ ਉਧਾਰ। ੬੭੨.੪

**ਉਨ** : ਸਰਵ.—ਉਹਨਾਂ ਦਾ, ਉਹਨਾਂ ਨੇ, ਆਦਿ। ੬੨੪.੪

**ਉਨਮਤ** : (ਸੰ.) ((उन्मत)) ਵਿ.—ਨਸ਼ੇ ਵਿਚ ਚੂਰ, ਮਤਵਾਲਾ, ਸਨਕੀ, ਮਸਤ, ਮੌਲਾ ਆਦਿ । ੧੧੨.੧, ੨੬੩.੪, ੪੨੯.੨

**ਉਨਮਨ** : ਵੇਖੋ ਉਨਮਨਿ । ੨੯.੪, ੩੧,੪, ੩੩.੨, ੩੯.੪, ੪੦,੪, ੪੧.੪, ੫੯.੨, ੬੦.੨, ੬੧.੧, ੬੩.੨, ੮੫.੧, ੮੯.੧. ੯੦.੪, ੯੪.੪, ੧੧੨.੧, ੧੨੧.੩, ੧੩੯.੩, ੧੫੧.੪, ੧੮੧.੧, ੨੦੬.੩, ੨੨੨.੩, ੨੪੭.੪, ੨੫੭.੪; ੨੬੬.੪, ੨੬੮.੪; ੨੭੮.੪, ੨੮੩.੩, ੩੨੧.੬, ੪੧੮.੪, ੬੨੮.੨

**ਉਨਮਨਿ** : (ਸੰ.) (उन्मनस्) ਪੁ.—ਹੱਠ-ਯੋਗ ਦੀਆਂ ਪੰਜ ਮੁਦ੍ਰਾਵਾਂ ਵਿਚੋਂ ਚੌਥੀ ਤੁਰੀਆ ਅਵਸਥਾ, ਉਨਮਨੀ ਅਵਸਥਾ, ਵਿ.—ਉਦਾਸ, ਵਿਆਕੁਲ ਸੰਸਾਰ ਤੋਂ ਉਪਰਾਮ ੨੨.੩, ੩੩੬.੪, ੬੨੨.੪

**ਉਨਮਨੀ** : ਵੇਖੋ ਉਨਮਨ। ੧੦.੨, ੧੧.੨, ੪੩.੨, ੪੮.੨, ੧੭੨.੧, ੨੫੦.੩, ੨੫੧.੨, ੨੯੧.੩.

**ਉਨਮਨੋ** : (ਸੰ). (उन्मनस्) ਵਿ.—ਉਨਮਨ, ਉਦਾਸ, ਵਿਆਕੁਲ, ਬਿਹਬਲ । ੫੧੪.੨

**ਉਨਮਾਨ** : (ਸੰ.) (उनुमानं) ਪੁ.—ਤੋਲਨਾ, ਨਾਪਣਾ, ਪਰਿਮਾਣ, ਥਾਹ, ਯੋਗਤਾ, ਵਿਚਾਰਨਾ, ਅਨੁਮਾਨ ਜਾਂ ਅੰਦਾਜ਼ਾ ਲਗਾਉਣਾ ਆਦਿ । ੨੨.੨, ੬੦.੨, ੬੩.੨, ੧੧੬.੩ ੧੪੨.੩. ੧੪੬.੨, ੨੭੦.੪ ੧੮੮.੩, ੧੯੩.੩, ੧੯੭.੨, ੪੦੪.੪, ੪੩੬.੪, ੫੧੪.੨, ੫੧੯.੪, ੫੨੯.੪, ੬੧੩.੨, ੬੫੬.੪

**ਉਨਮਾਨਈ** : ਵੇਖੋ ਉਨਮਾਨ । ੩੬੩.੪

**ਉਨਮਾਨਿ** : ਵੇਖੋ ਉਨਮਾਨ । ੪੨੦.੪

**ਉਨਮਾਨਿਐ** : ਅਨੁਮਾਨ, ਅੰਦਾਜ਼ਾ ਕਰਨਾ, ਵਿਚਾਰਨਾ, ਭਾਵਨਾ, ਸਮਝਣਾ ਆਦਿ । ਵੇਖੋ ਉਨਮਾਨ । ੩੯,੪, ੪੦.੪, ੧੦੪.੨, ੧੨੮,੨, ੧੪੭.੨, ੧੫੧.੪, ੧੫੮.੨, ੧੯੬.੩, ੨੨੪.੨, ੨੪੪.੨, ੩੭੪.੪, ੪੦੭.੩, ੪੮੭.੩.

**ਉਨਮਾਨਿਏ** : ਵੇਖੋ ਉਨਮਾਨਿਐ । ੩੦੫.੨, ੩੮੨.੪; ੪੦੭.੩, ੪੯੩.੪, ੫੦੧.੨, ੫੦੯.੨.

**ਉਨਮਾਨੀਏ** : ਵੇਖੋ ਉਨਮਾਨਿਐ । ੨੮੦.੨,

**ਉਨਮੀਲੇ** ; (ਸੰ.) (उन्मील)—ਮਸਤ ਹੋਇਆ, ਖਿੜਿਆ, ਵਿਕਸਤ ਹੋਇਆ । ੯੪.੪, ੪੨੭.੪

**ਉਪਹਾਸ** : (ਸੰ.) (उपहास) ਪੁ.—ਹਾਸਾ ਠੱਠਾ, ਮਖੌਲ, ਦਿਲ-ਲਗੀ, ਨਿੰਦਾ ਸੂਚਕ ।੧੯੧.੨, ੫੧੨.੩, ੫੩੩.੩

**ਉਪਕਾਰ** : (ਸੰ.) (उपकार) ਪੁ.—ਨੇਕੀ, ਭਲਾਈ, ਸਹਾਇਤਾ, ਕ੍ਰਿਪਾ, ਮਦਦ। ੩੮.੨, ੧੧੩.੪, ੧੨੬.੪, ੧੩੧.੪, ੧੪੨.੩, ੧੫੯,੩, ੧੭੪.੪, ੩੫੫.੨, ੫੨੩.੪

**ਉਪਕਾਰੀ** : (ਸੰ.) (उपकारिन्) ਵਿ.—ਭਲਾਈ ਕਰਨ ਵਾਲਾ, ਉਪਕਾਰ ਕਰਨ ਵਾਲਾ। ੨੬੦.੩, ੨੯੭.੪, ੩੮੩.੩, ੫੨੮. ਸ.੩.

**ਉਪਚਾਰ** : (ਸੰ.) (उपचार) ਪੁ.—ਵਿਉਹਾਰ, ਚਕਿਤਸਾ, ਧਰਮ, ਅਨੁਸ਼ਾਠਨ, ਪ੍ਰਤਿਕਾਰ, ਉਪਾਅ। ੧੧੩.੧, ੪੪੩.੨, ੪੬੯.੧, ੬੩੩.੧.

**ਉਪਚਾਰਿਤ** : ਜਿਸ ਦਾ ਇਲਾਜ ਹੋ ਚੁਕਿਆ ਹੈ, ਵੇਖੋ ਉਪਚਾਰ। ੩੭੮.੨

**ਉਪਜ** : (ਸੰ.) (उपजन) ਇ.—ਪੈਦਾਵਾਰ, ਉਤਪਤਿ, ਨਵੀਂ ਸੂਝ, ਕਲਪਨਾ, ਮਨ ਘੜੰਤ। ੩੧੧.੩.

**ਉਪਜਤ** : (ਹਿੰ.) (उपजन) ਇ.—ਪੈਦਾਵਰ, ਉਪਜ ਮਨ ਦੀ ਕੋਈ ਨਵੀਂ ਭਾਵਨਾ ਜਾਂ ਸੂਝ, ਸੋਚਣ ਜਾਂ ਵਿਚਾਰਣ ਦੀ ਸ਼ਕਤੀ। ੪੩.੩, ੬੩੨.੩.

**ਉਪਜਾਤ** : (ਸੰ.) (उपजन) ਵਿ.—ਪੈਦਾ ਕੀਤਾ ਹੋਇਆ, ਉਤਪਾਦਿਤ, ਘਟਿਤ। ੩੭੦.੧.

**ਉਪਜਾਵਈ** : ਸ. ਕ੍ਰਿ.—ਉਤਪੰਨ ਕਰਨਾ, ਪੈਦਾ ਕਰਨਾ। ੧੦੧.੨, ੧੪੮.੩, ੨੦੮.੩, ੩੩੦ ੩. ੪੪੨.੨.

**ਉਪਜਾਵਹੀ** : ਵੇਖੋ ਉਪਜਾਵਈ। ੪੬੬.੧, ੫੬੭.੩.

**ਉਪਜਾਏ** : (ਸੰ.) (उपजन) ਕ੍ਰਿ.ਅ.—ਉਪਜਣਾ, ਉਤਪੰਨ ਕਰਨਾ, ਪੈਦਾ ਹੋਣ, ਪ੍ਰਕ੍ਰਿਤੀ ਵਿਚ ਉਪਜਾਉਣਾ। ੮੯.੪, ੪੧੧.੪.

**ਉਪਜਾਇਕੈ** : ਉਪਜਾਕੇ, ਉਤਪੰਨ ਕਰਕੇ, ਵੇਖੋ ਉਪਜਾਏ। ੩੪੬.੩.

**ਉਪਜੇ** : ਵੇਖੋ ਉਪਜ। ੫੧੭.੧.

**ਉਪਜੈ** : ਉਗਿਆ ਹੋਇਆ, ਪੈਦਾ ਹੋਇਆ, ਵੇਖੋ ਉਪਜਿ। ੫੯੮.੧, ੬੫੩.੪

**ਉਪਦੇਸ** : (ਸੰ.) (उपदेश) ਪੁ.—ਗੁਰੂਮੰਤ੍ਰ ਸਿੱਖਿਆ, ਹਿਤ ਦੀ ਗਲ, ਗੁਰ-ਸਿੱਖਿਆ। ੨੨.੧, ੫੭.੩, ੬੧.੩, ੮੨,੨, ੧੨੧.੪, ੧੩੩.੧, ੧੫੪.੩, ੧੫੫.੨, ੨੦੨.੨, ੨੧੪.੩, ੨੩੪.੪, ੨੪੧.੪, ੨੬੦.੩, ੩੬੩.੪, ੩੮੦.੪, ੪੨੭.੧, ੪੨੮.੪, ੪੩੯.੪, ੪੮੨.੧, ੫੩੫.੪, ੫੫੮.੪, ੬੦੯.੪, ੬੨੮.੧, ੬੩੧.੪, ੬੩੯.੪

**ਉਪਦੇਸ਼** : ਵੇਖੋ ਉਪਦੇਸ। ੨੭੬.੧, ੩੪੯.੧, ੩੬੪.੪, ੩੭੭.੪, ੪੯੪.੪, ੫੦੭.੪, ੫੧੮.੪, ੫੪੧.੪, ੫੪੭.੪

**ਉਪਦੇਸਿ** : ਵੇਖੋ ਉਪਦੇਸ। ੫੫੭.੪, ੬੧੩.੧

**ਉਪਮਾ** : (ਸੰ.) (उपमा) ਇ.—ਤੁਲਨਾ, ਸਮਤਾ, ਸਮਾਨਤਾ, ਅਰਥ ਅਲੰਕਾਰ ਦਾ ਇਕ ਭੇਦ ਜਿਸ ਵਿਚ ਦੋ ਵਸਤੂਆਂ ਦਾ ਭੇਦ ਹੁੰਦੇ ਹੋਏ ਵੀ ਧਰਮਗਤ ਸਮਤਾ ਹੁੰਦੀ ਹੈ। ੧੪੧.੨, ੩੦੩.੪.

ਉਪਰਾਜ : (ਸੰ.) (उपराज) ਪੁ.—ਰਾਜਾ ਦਾ ਨਾਇਬ, ਰਾਜ ਪ੍ਰਤਿਨਿਧਿ, ਵਾਇਸਰਾਇ ਕ੍ਰਿ.ਸ,—ਉਤਪੰਨ ਕਰਨਾ, ਪੈਦਾ ਕਰਨਾ। ੪੧੫.੩, ੪੭੩.੨, ੫੯੮.੨.

ਉਪਰਾਜਤ : ਜੋ ਉਤਪੰਨ ਹੋਇਆ ਹੋਵੇ, ਵੇਖੋ ਉਪਰਾਜ। ੪੪੭.੩.

ਉਪਵਨ : (ਸੰ.) (उपवनं) ਪੁ.—ਬਾਗ਼, ਫੁਲਵਾੜੀ, ਬਗੀਚਾ, ਵਾਟਿਕਾ। ੪੨੬.੧, ੪੬੫.੧

ਉਪਾਧ : (ਸੰ.) (उपाधि) ਪੁ.—ਦੁੱਖ, ਕਲੇਸ਼, ਉਪਦ੍ਰਵ, ਉਤਪਾਤ। ੬੩੩.੩.

ਉਪਾਧਿ : ਵੇਖੋ ਉਪਾਧ। ੭੯.੧, ੨੩੩.੪.

ਉਪਾਧੁ : ਵੇਖੋ ਉਪਾਧ। ੩੮੩.੩.

ਉਪਾਰਜਨ : (ਸੰ.) (उपांजनं) ਪੁ.—ਪੈਦਾ ਕਰਨਾ, ਪ੍ਰਾਪਤ ਕਰਨਾ, ਅਰਜਿਤ ਕਰਨ ਦੀ ਕ੍ਰਿਆ। ੪੮੪.੪

ਉਪਾਰਜਨਾ : ਕ੍ਰਿ. ਸ.—ਉਤਪੰਨ ਕਰਨਾ, ਉਪਜਾਣਾ, ਬਨਾਣਾ। ੩੨੫.੩.

ਉਪਾਵ : (ਸੰ.) (उपाय) ਪੁ.—ਪ੍ਰਯਤਨ, ਸਾਧਨ, ਇਲਾਜ, ਤਦਬੀਰ, ਜੁਗਤਿ ਆਦਿ। ੨੩੭.੧,

ਉਬਟਨਾ : (ਸੰ.) ਕ੍ਰਿ.—ਉਬਟਨ ਲਗਾਣਾ, ਵੱਟਣੇ ਆਦਿ ਦੀ ਮਾਲਸ਼ ਕਰਨਾ। ੩੪੬ ੨.

ਉਬਾਟ : (ਸੰ.) (उबार) ਪੁ.—ਉਧਾਰ ਕਰਨਾ, ਛੁਟਕਾਰਾ, ਮੁਕਤ ਹੋਣਾ। ੨੨੧.੨.

ਉਮਗ : ਵੇਖੋ ਉਮੰਗ। ੫੩੧.੨.

ਉਮੰਗ : (ਸੰ.) (उत्साह) ਇ.—ਉਤਸਾਹ, ਖੁਸ਼ੀ, ਉਲਾਸ, ਖੁਸ਼ੀ ਦੀ ਲਹਿਰ, ਆਨੰਦ ਦੀ ਲਹਿਰ। ੩੭੨.੧.

ਉਮਾਹ : (ਸੰ.) (उत्साह) ਪੁ.—ਉਮਾਹ, ਚਾਅ, ਉਮੰਗ, ਉਮੰਗ ਉਠਣਾ, ਆਨੰਦਿਤ ਹੋਣਾ, ਚਾਅ ਪੈਦਾ ਹੋਣਾ। ੫੦੮.੩.

ਉਰ : (ਸੰ.) (उरु) ਵਿ.—ਸ੍ਰੇਸ਼ਠ, ਉਤਮ। ਪੁ.—ਛਾਤੀ, ਹਿਰਦਾ, ਮਨ, ਚਿਤ ਆਦਿ। ੫.ਛੰ.੩, ੨੬.੪, ੯੨.੩, ੯੮.੩, ੯੯.੨, ੧੦੮.੩, ੧੪੫.ਛੰ.੪, ੧੪੭.੪, ੧੯੬.੪, ੨੨੭.੨, ੨੪੪.੧, ੨੪੫.੩, ੨੭੧.੩, ੩੦੦.੪, ੩੦੧.੪, ੩੫੬.੧, ੩੬੪.੪, ੪੦੫.੨, ੫੦੭.੪, ੫੨੫.੩, ੫੭੪.੨, ੬੦੪.੧, ੬੧੫.੩, ੬੨੦.੩ ੬੨੬.੩, ੬੩੩.੪, ੬੩੯.੪, ੬੪੪.੨, ੬੬੫.੩,

ਉਰਹਾਰ : (ਉਰ+ਹਾਰ) ਗਲੇ ਦਾ ਹਾਰ, ਚਿਤ ਦੀ ਖੁਸ਼ੀ, ਵੇਖੋ ਉਰ। ੩੪੭.੩, ੩੫੮.੨,

ਉਰਹਿ : ਵੇਖੋ ਉਰਿ। ੫੭੬.੩,

**ਉਰਝਾਇ** : ਕ੍ਰਿ. ਅ —ਉਲਝਣਾ । ੩੪੭.੧, ੫੯੦.੪

**ਉਰਧ** : (ਸੰ.) (ऊर्ध्वं) ਵਿ.—ਉੱਚਾ, ਸਿਧਾ, ਬੁਲੰਦ, ਸ੍ਰੇਸ਼ਠ, ਮਹਾਨ, ਉਪਰ ਵੱਲ ਨੂੰ ਖੜਨਾ, ਸਿਰ ਥਲੇ ਤੇ ਲੱਤਾਂ ਉਪਰ ਕਰਕੇ ਕਰਨ ਵਾਲਾ ਤਪ। ੧੩੬.੩, ੨੩੮.੩, ੨੮੬.੧, ੨੯੦.੨, ੪੨੬.੨.

**ਉਰਧਾਰ** : (ਸੰ.) (उरस्) ਕ੍ਰਿ. ਸ.—ਮਨ ਵਿਚ ਧਾਰਨ ਕਰਨਾ, ਮਨ ਵਿਚ ਵਸਾਣਾ, ਬਿਖੇਰਨਾ, ਉਧੇੜਨਾ । ੧੪੬.੧, ੪੪੪.੩, ੬੧੧.੩,

**ਉਰਧਾਰਯੋ** : ਹਿਰਦੇ ਵਿਚ ਧਾਰਨ ਕਰਨਾ, ਵੇਖੋ ਉਰਧਾਰ । ੫੩੬.੨,

**ਉਰਧਾਰੀ** : ਮਨ ਵਿਚ ਧਾਰੀ ਹੋਈ, ਵੇਖੋ ਉਰਧਾਰ । ੪੪੮.੨

**ਉਰਧਾਰੀ** : ਮਨ ਵਿਚ ਧਾਰੀ ਹੋਈ, ਵੇਖੋ ਉਰਧਾਰ । ੪੪੮.੨

**ਉਰਧਾਰੀਐ** : ਮਨ ਵਿਚ ਧਾਰਨ ਕਰਨਾ, ਵੇਖੋ ਉਰਧਾਰ । ੩੯੯.੨

**ਉਰਧਾਰੀਏ** : ਵੇਖੋ ਉਰਧਾਰੀਐ । ੩੭੭.੪

**ਉਰਵਸਿ** : (ਸੰ.) (उर्वशी) ਇ.—ਇਕ ਪ੍ਰਕਾਰ ਦਾ ਗਲੇ ਦਾ ਗਹਿਣਾ, ਵਿ.—ਉਹ ਜੋ ਦਿਲ ਵਿਚ ਨਿਵਾਸ ਕਰਦਾ ਹੋਵੇ, ਇਕ ਮਿਥਕ ਪਾਤਰ । ੪੯੬.੨

**ਉਰਿ** : ਵੇਖੋ ਉਰ । ੩੭੯.੧, ੬੩੫.੪

**ਉਰਿਧਾਰ** : ਵੇਖੋ ਉਰਧਾਰ । ੫੦੩.੧

**ਉਰੂ** : (ਸੰ.) (उरु) ਵਿ.—ਵਿਸ਼ਾਲ, ਵਿਸਤ੍ਰਤ, ਲੰਬਾ ਚੌੜਾ, ਸ੍ਰੇਸ਼ਠ, ਮਹਾਨ ਕੀਮਤੀ । ਪੁ.—ਵਿਸ਼ਨੂੰ ਦਾ ਵਾਮਨ ਅਵਤਾਰ, ਸੂਰਜ, ਸ਼ਿਵ, ਬਲਵਾਨ । ੯੭.੨, ੩੦੦.੪

**ਉਲਟ** : (ਹਿੰ.) (उलटा) ਕ੍ਰਿ. ਅ.—ਪਲਟਣਾ, ਮੁੜਨਾ, ਉਮੜਨਾ, ਪਰਤਣਾ ਵਿ:-ਵਿਰੁਧ, ਵਿਪਰੀਤ । ੧੬.੧, ੨੮.੨, ੪੪.੧, ੫੯.੧, ੨੯੧.੧, ੫੨੯.੧, ੬੪੪.੧

**ਉਲਟਿ** : ਵੇਖੋ ਉਲਟ । ੧੮੧.੧, ੧੮੧.੨, ੧੮੧,੩, ੧੫੧.੧

**ਉਲਟੀਐ** : ਉਲਟਿਆ ਹੋਇਆ, ਵੇਖੋ ਉਲਟ । ੫੩੨.੪

**ਉਲਟੋਈ** : (ਉਲਟ + ਹੀ) ਉਲਟਾਉਣ ਦਾ ਭਾਵ, ਵੇਖੋ ਉਲਟ । ੫੨੬.੪

**ਉਲਾਸ** : (ਸੰ.) (उल्लस्) ਪੁ.—ਚਾਹ, ਉਮੰਗ, ਉਤਸ਼ਾਹ, ਆਨੰਦ । ੪੨੪.੩

**ਉਲਾਸੇ** : ਵੇਖੋ ਉਲਾਸ । ੧੬੯.੩

**ਉਲੂ** : (ਸੰ.) (उलूक : ) ਪੁ.—ਉੱਲੂ, ਘੁਗੂ, ਪੁ.—ਇੰਦਰ ਦਰਯੋਧਨ ਦਾ ਇਕ ਦੂਤ, ਉਤੱਰ ਭਾਰਤ ਦਾ ਇਕ ਪ੍ਰਾਚੀਨ ਦੇਸ, ਕਣਾਦਿ ਰਿਸ਼ੀ ਦਾ ਨਾਮ, ਅੱਗ ਦੀ ਲੋਅ, ਲਪਟ, ਜਵਾਲਾ । ੨੯੯.੩, ੪੫੨.੧, ੪੫੩.੧, ੪੭੦.੧, ੫੦੮.੪, ੫੦੯.੨, ੫੨੫.੨

**ਉਲੂਐ** ; ਵੇਖੋ ਉਲੂ । ੨੩੬.੩

**ਉਲੰਘ** ; (ਸੰ) (उल्लंघन) ਪੁ.—ਪਾਰ ਕਰਨਾ, ਨਿਯਮ ਤੋੜਨਾ, ਆਗਿਆ ਭੰਗ ਕਰਨਾ, ਪਾਰ ਕਰਨਾ, ਅਗੇ ਵਧਣਾ ।
੧੧.੧, ੨੮.੨, ੨੯.੨, ੩੧.੧, ੨੧੧.੪, ੨੬੬.੨, ੨੯੧.੪, ੩੩੩.੪

**ਉਲੰਘਿ** ; ਵੇਖੋ ਉਲੰਘ । ੨੪੭.੧

**ਉੜੀ** : (ਹਿੰ.) (उड़ना) ਕ੍ਰਿ.—ਉਡ ਚੁਕੀ । ੪੭੮.੩,

**ਊਸ਼** . (ਸੰ) (उष्मण) ਵਿ.—ਗਰਮ, ਤਪਤ, ਭਾਫ਼ ਆਦਿ । ੫੯੮.੨.

**ਊਕ** : (ਸੰ.) (उल्का) ਪੁ.—ਉਲਕਾ, ਟੁਟਦਾ ਹੋਇਆ ਤਾਰਾ । ਇ.—ਜਲਨਾ, ਆਂਚ, ਚੂਕ, ਗਲਤੀ, ਅਗੇ ਵਲ, ਮੂੰਹ ਦੇ ਬਲ । ੫੭੩.੧,

**ਊਖ** : (ਸੰ.) (इक्षु ; ) ਸੰਗਿਆ—ਇ.—ਕਮਾਦ, ਗੰਨੇ ਦਾ ਖੇਤ, । ੧੨੯.੨, ੧੩੨.੨, ੧੯੮.੧, ੩੨੬.੪,

**ਊਚ** : (ਸੰ.) (उच्च) ਵਿ.—ਉੱਚਾ, ਲੰਬਾ, ਵੱਡਾ, ਸ੍ਰੇਸ਼ਠ, ਕੁਲੀਨ, ਤੇਜ਼, ਜ਼ੋਰਦਾਰ, ਉਤੱਮ
੧੩੬.੪, ੩੬੦.੧, ੩੮੨.੪, ੪੬੫.੧, ੪੭੯.੩, ੫੦੮.੪, ੫੧੮.੩.

**ਊਚੈ** : ਵੇਖੋ ਊਚ । ੬੩੧.੩, ੬੬੧.੨.

**ਊਚੇ** : (ਸੰ.) (उच्च) ਕ੍ਰਿ. ਵਿ.—ਉਪਰ ਨੂੰ, ਉਤੇ ਵਲ । ੨੮੮.੨.

**ਊਚੋ** : ਵੇਖੋ ਊਚ । ਬਹੁਵਚਨ । ੨੯੯.੧, ੬੨੯.੧.

**ਊਜਰੀ** : (ਸੰ.) (उज्जवल) ਵਿ.—ਸਫੇਦ, ਉਜੂਲ, ਸਵੱਛ, ਨਿਰਮਲ ਬੁਧੀ, ਸਵੱਛ ਵਿਚਾਰ । ੩੯੦.੨

**ਊਜਲ** ; (ਸੰ.) (उज्जवल) ਪੁ.—ਉਜੂਲ, ਸਵੱਛ, ਸਫੈਦ । ੫੯੭.੨.

**ਊਤਮ** : ਵੇਖੋ ਉਤੱਮ । ੩੭੬.੨

**ਊਤਰ** : ਵੇਖੋ ਉਤੱਰ ੪੩੧.੧

**ਊਪ** : (ਹਿੰ.) (चमंक)—ਚਮਕ, ਸੋਭਾ, ਰੰਗ, ਕਲਈ । ੧੧੨.੩, ੧੨੨.੪, ੨੫੯.੮, ੩੦੩.੪

**ਊਪਰ** : (ਸੰ) (ऊपरि)—ਉਚਾਈ ਤੇ, ਆਕਾਸ਼ ਵਲ, ਜ਼ਾਹਿਰਾ ਤੌਰ ਤੇ, ਪ੍ਰਗਟ । ੬੩੧.੧.

**ਊਰਧ** : (ਹਿੰ.) (ऊरध) ਇ.—ਸੌਭਾਗਧ ਸੰਚਾਰ ਰੇਖਾ, ਵਿਸ਼ਨੂੰ ਦਾ ਚਿੰਨ੍ਹ । ੩੦੬.੧, ੩੧੩.੩.

**ਓਅੰਕਾਰ** : (ਸੰ.) (ओंकार) ਪੁ.—ਓਮ, ਮੰਤਰ ਜਾਂ ਇਸ ਦਾ ਉਚਾਰਣ, ਬ੍ਰਹਮ । ੩੫.੧, ੫੧.੨, ੫੪.੨, ੧੯੫.੨, ੨੭੦.੩, ੩੦੨.੨, ੪੫੮.੩, ੫੫੫.੩.

**ਓਸ** : (ਸੰ.) (तस्य) (अवश्याय > ਪ੍ਰਾ उस्साव)—ਉਸ, ਉਹ, ਤ੍ਰੇਲ, ਸ਼ਬਨਮ । ੪੪੬.੩, ੪੧੧.੨

**ਓਹੀ** : ਸਰਵ–ਉਸ ਦਾ ਸੂਚਕ, ਕਿਸੇ ਵਸਤੂ ਜਾਂ ਵਿਅਕਤੀ ਵਲ ਸੰਕੇਤ ਕਰਨ ਜਾਂ ਸੰਬੋਧਨ ਦਾ । ੬੨੪.੪

**ਓਕਾਰ** : ਵੇਖੋ ਓਅੰਕਾਰ । ੬੭੧.੩

**ਓਛ** : (ਸੰ.) (तुच्छ) ਪ੍ਰਾ > (उच्छ) ਵਿ.—ਗੰਭੀਰਤਾ ਰਹਿਤ, ਛਿਛੋਰਾ, ਛੋਟਾ, ਘਟੀਆ, ਹਲਕਾ । ੩੭੨.੪

**ਓਟ** : (ਸੰ.) (ओढ़) ਸੰਗਿਆ ਇ.—ਪਰਦਾ, ਰੋਕ, ਆੜ, ਸ਼ਰਨ, ਸਹਾਰਾ । ੧੪੦.੩, ੧੭੧.੩, ੧੯੪.੪, ੨੪੨.੨, ੩੬੨.੪, ੫੨੮.ਸ.੪, ੫੪੪.੨, ੫੪੫.੪, ੫੮੧.੨, ੬੭੦.੩,

**ਓਢਾਈਐ** : (ਹਿੰ.) (ओढ़ना) ਕ੍ਰਿ. ਸ.—ਲਪੇਟਨਾ, ਵਸਤਰ ਨਾਲ ਸਰੀਰ ਨੂੰ ਕਜਣਾ, ਰੋਕਣਾ, ਆਪਣੇ ਉਪਰ ਕਿਸੇ ਕੰਮ ਦਾ ਭਾਰ ਲੈਣਾ । ੩੮੯.੨.

**ਓਢਿਅਤ** : (ਹਿੰ.) (ओढ़ना)—ਕਪੜੇ ਰਾਹੀਂ ਸਰੀਰ ਨੂੰ ਕਜਦਾ ਹੈ, ਲਪੇਟਦਾ, ਆਦਿ । ੪੧੯.੨,

**ਓਢੈ** : (ਹਿੰ.) (ओढ़ना)—ਪਹਿਨੈ, ਕਪੜੇ ਰਾਹੀਂ ਢਕੇ ਹੋਣਾ । ੫੯੩.੩

**ਓਤ** : (ਸੰ.) (ओत प्रोत) ਵਿ.—ਭਰਿਆ, ਹੋਇਆ, ਬੁਣਿਆ ਹੋਇਆ, ਕਪੜੇ ਦੇ ਤਾਣੇ ਦਾ ਸੂਤ, ਆਦਿ । ੩.ਛੰ,੩

**ਓਤਪੋਤ** : ਵੇਖੋ ਓਤਪੋਤਿ । ੪੭.੪, ੫੪.੪, ੧੦੮.੪, ੧੮੫.੪, ੧੯੫.੪, ੩੫੦.੨, ੩੬੭.੨, ੬੦੬.੧

**ਓਤਪੋਤਿ** : (ਸੰ.) (ओत प्रोत) ਵਿ.—ਅੰਤਰਵਿਆਪਤ, ਗੁੰਦਿਆ ਹੋਇਆ, ਮਿਲਿਆ ਜੁਲਿਆ । ਸੰਗਿਆ – ਤਾਣਾ ਬਾਣਾ । ੧੮੭.੪

**ਓਤਿ** : ਵੇਖੋ ਓਤ । ੫੪੭.੩

**ਓਤਿਪੋਤਿ** : ਵੇਖੋ ਓਤਪੋਤਿ । ੧੩੩.੪, ੨੭੭.੧, ੨੮੦.੪, ੫੪੭.੩

**ਓਨਮ** : (ਸੰ.) (ओम्नम : ) ਸੰਗਿਆ – ਪਰਮਾਤਮਾ ਨੂੰ ਨਮਸਕਾਰ ਹੈ । ੧.ਸੋ.੧, ੧.ਦੋ.੧, ੧.ਛੰ.੪.

**ਓਰ** : (ਸੰ.) (अवार ) ਪੁ.—ਦਿਸ਼ਾ, ਅਲਗ, ਨਦੀ ਦਾ ਨੇੜੇ ਦਾ ਕਿਨਾਰਾ, ਅੰਤ, ਆਰੰਭ ਵਲ, ਪੱਖ ਵਿਚ ।
੩੯੯.੧, ੪੧੧.੧, ੪੬੬.੩, ੫੬੩.੩, ੬੦੬.੩, ੬੨੯.੩, ੬੪੩.੧, ੬੫੭.੩

**ਓਰਾ** : (ਹਿੰ.) (ओरा)—ਉਸ ਪਾਸੇ, ਉਸ ਵਲ, ਆਦਿ । ਵੇਖੋ ਓਰ । ੧੬੩.੧, ੧੬੩.੩, ੫੯੨.੨.

**ਓਲਾ** : (ਹਿੰ.) (औला) ਪੁ.—ਮੀਂਹ ਦੇ ਨਾਲ ਗਿਰਿਆ ਹੋਇਆ ਬਰਫ਼ ਦਾ ਟੁਕੜਾ, ਮਿਸ਼ਰੀ ਦਾ ਬਣਿਆ ਹੋਇਆ ਗੋਲ ਲੱਡੂ, ਪਰਦਾ, ਲੁਕੀ ਹੋਈ ਗੱਲ । ੪੦੩.੧.

## ਅ

**ਆਉ** : (ਸੰ.) (अपर > प्र : अवर)—ਪੜਨਾਉਂ ਦੇ ਅਰਥਾਂ ਵਿਚ ਪ੍ਰਯੋਗ ਹੁੰਦਾ ਹੈ, ਦੂਸਰਾ ਅਨਯ, ਹੋਰ ਆਦਿ । ੫੬੩.੪, ੫੬੭.੧, ੫੭੪.੩, ੫੯੭.੩, ੬੧੩.੪, ੬੨੭.੧, ੬੫੦.੪,

**ਅਉਸਰ** : (ਸੰ.) (अवसर) ਪੁ.—ਮੌਕਾ, ਸੁਯੋਗ, ਅਵਸਰ, ਗੁਪਤ ਪਰਮਾਰਸ਼, ਪ੍ਰਸਤਾਵ, ਸਮਾਂ, ਕਾਲ ਆਦਿ । ੨੧੨.੨, ੬੫੧.੪, ੬੫੮.੪, ੬੫੯.੨, ੬੬੪.੧

**ਅਉਸੇਰ** : (ਸੰ.) ऑसेर) ਪੁ.—ਉਡੀਕ ਦੇਰ, ਉਲਝਣ, ਚਿੰਤਾ, ਵਿਆਕੁਲਤਾ, ਵੇਖੋ ਆਉਸਰ । ੬੬੫.੧

**ਅਉਖਧੁ** : (ਸੰ.) (औषधि : ) ਪੁ.—ਦਵਾਈ, ਜੜ੍ਹੀ ਬੂਟੀ, ਇਕ ਖਣਿਜ ਦ੍ਰਵ, ਵਿ.—ਜੜ੍ਹੀ ਬੂਟੀਆਂ ਤੋਂ ਬਣੀ ਹੋਈ । ੬੭੪.੧

**ਅਉਟਾਇ** : (ਹਿੰ.) (औटना) ਕ੍ਰਿ. ਸ,—ਦੁੱਧ, ਰਸ ਆਦਿ ਨੂੰ ਅੱਗ ਉਤੇ ਗਾੜ੍ਹਾ ਕਰਨਾ, ਦੇਰ ਤਕ ਉਬਾਲਨਾ, ਪਕਾਉਣਾ, ਉਬਾਲਣਾ । ੬੦੯.੨

**ਅਉਧ** : (ਸੰ.) (अवधि)—ਸੀਮਾ, ਅੰਤਿਮ ਸੀਮਾ, ਨਿਯਤ ਕਾਲ, ਮਿਆਦ, ਉਮਰ, ਆਯੂ ਆਦਿ । ੨੩੩.੨

**ਅਸ** : (ਸੰ.) (ईदृक्ष)—ਇਹੋ ਜਿਹਾ, ਇਸ ਪ੍ਰਕਾਰ ਹੋਣਾ, ਰਹਿਣਾ, ਵਿਦਯਮਾਨ ਹੋਣਾ, ਸੰਬੰਧ ਰਖਣਾ । ੫੪੩.੪

**ਅੰਸ** : (ਸੰ.) (अंश)—ਕਿਰਣ, ਜੋਤੀ, ਹਿੱਸਾ, ਭਾਗ । ੨੬.੩, ੮੮.੪, ੨੮੭.੪, ੫੨੫.੨

**ਅਸੰਕਾ** : (ਸੰ.) (शङ्का) ਇ.—ਭੈ, ਖਤਰਾ, ਅਨਿਸ਼ਟ ਹੋਣ ਦੀ ਸੰਭਾਵਨਾ, ਸੰਦੇਹ, ਅਵਿਸ਼ਵਾਸ਼ । ੪੫੫.੨

**ਅਸੰਖ** : (ਸੰ.) (असङ्ख्य) ਵਿ.—ਸੰਖਿਆਹੀਨ । ੭੧.੨, ੧੬੩.੪, ੩੬੬.੪, ੩੯੬.੩, ੪੫੪.੧, ੫੨੧.੪, ੬੪੭.੩.

**ਅਸੰਖਿਅਕ** : ਵੇਖੋ ਅਸੰਖ । ੧੯੨.੪

**ਅਸਚਰਜ** : (ਹਿੰ.) (आश्चर्य) ਪੁ.—ਅਸਚਰਜ, ਅਚੰਭਾ, ਵਿਸਮਯ, ਤਾਜੁਬ ਚਕਿਤ । ੯.ਸੋ..੧, ੮.ਦੋ.੧, ੯.੪, ੧੯.੧, ੭੧.੪, ੮੦.੧, ੯੯.੨, ੧੩੮.੪, ੧੪੦.੧, ੧੫੩.੧, ੪੩੨.੪, ੬੪੮.੪, ੬੬੯.੨

**ਅਸਚਰਜੈ** : ਵੇਖੋ ਅਸਚਰਜ । ਅਸਚਰਜਮਯ, ਅਸਚਰਜਿਤ ਹੋਣ ਵਾਲਾ । ੯.੪, ੮੧.੪, ੧੩੮.੪, ੨੬੩.੪, ੩੪੪.੪

**ਅਸਚਰਜਹਿ** : ਵੇਖੋ ਅਸਚਰਜ । ੮.ਸੋ.੧, ੭.ਦੋ.੧

**ਅਸਚਰਜਮੈ** : (ਅਸਚਰਜਮਯ) ਅਸਚਰਜ + ਮਈ ਹੈਰਾਨੀ ਪੂਰਵਕ, ਹੈਰਾਨੀ ਵਾਲਾ. ਚਕਿਤ ਕਰਨ ਵਾਲਾ । ੫੨,੩, ੮੧.੪, ੧੪੨.੧, ੧੮੩.੧, ੧੯੪.੨, ੧੮੯.੪, ੨੦੪.੧, ੨੫੦,੧, ੨੫੧.੪ ੨੫੪.੪, ੨੬੯.੧, ੨੮੫.੩, ੨੯੩.੪, ੩੪੪.੪, ੪੨੭.੪

**ਅਸਚਰਯ** : (ਸੰ.) (आश्चर्य) ਸੰਗਿਆ-ਪੁ.—ਅਚੰਭਾ, ਵਿਸਮਯ. ਹੈਰਾਨੀ, ਤਾਜੁਬ ਆਦਿ। ੬੦੮.੩

**ਅਸਟ** : (ਸੰ.) (अष्टन्) ਵਿ. – ਅੱਠ ਭਾਗ ਵਾਲਾ, ਅੱਠ ਵਸਤੂਆਂ ਦਾ ਸਮੂਹ, ਅੱਠ ਤਹਿ ਵਾਲਾ, ਜੋ ਪਾਨਿਣੀ ਦੁਆਰਾ ਰਚਿਤ ਅੱਠ ਅਧਿਆਇ ਦਾ ਜਾਣਕਾਰ। ੩੧.੩, ੧੬੬.੧, ੨੨੮.੧, ੨੩੦.੨

**ਅਸਤ** : (ਸੰ.) (अस्तः )—ਅਸਤਿਤਵ ਨਾ ਹੋਵੇ, ਪਤਨ, ਅਦ੍ਰਿਸ਼ ਓਝਲ ਅੰਤ ਜਾਂ ਸਮਾਪਤੀ। ੪੭੨,੪

**ਅਸਤੁਤਿ** : (ਸੰ.) (स्तुति) ਇ.—ਗੁਣਗਾਨ, ਪ੍ਰਸ਼ੰਸਾ, ਸਲਾਹੁਣਾ, ਸ਼ਲਾਘਾ, ਚਾਪਲੂਸੀ, ਖੁਸ਼ਾਮਦ, ਝੂਠੀ ਪ੍ਰਸ਼ੰਸਾ। ੧੭੩.੪, ੨੫੨.੨, ੨੯੨.੩, ੩੩੧.੪

**ਅਸੰਤੋਖ** : (ਹਿੰ.) (असंतोष)—ਤ੍ਰਿਪਤੀ ਦਾ ਨਾ ਹੋਣਾ। ਚਿਤ ਦੀ ਅਜਿਹੀ ਅਵਸਥਾ ਜਿਸ ਵਿਚ ਮਨੁੱਖ ਆਪਣੀ ਵਰਤਮਾਨ ਦਸ਼ਾ ਤੇ ਸੁੱਖ ਦਾ ਅਨੁਭਵ ਨਾ ਕਰਦਾ ਹੋਵੇ, ਸ਼ਾਂਤੀ, ਤ੍ਰਿਪਤੀ ਜਾਂ ਪ੍ਰਸੰਨਤਾ ਆਦਿ ਦਾ ਨਾ ਹੋਣਾ। ੨੫੬.੩

**ਅਸਥਨ** : (ਸੰ.) (स्तन) ਸੰਗਿਆ—ਮਾਦਾ ਪਸ਼ੂਆਂ ਦਾ ਥਣ। ੩੩੨.੨

**ਅਸਥਾਨ** : (ਸੰ.) (स्थान) ਪੁ.—ਸਥਿਤੀ, ਠਹਿਰਾਵ, ਟਿਕਾਉ, ਠਉਰ, ਭੂਮੀ-ਭਾਗ, ਮੈਦਾਨ, ਡੇਰਾ, ਪਦ, ਅਵਸਰ, ਅਵਸਥਾ, ਨਿਯੁਕਤੀ ਦਾ ਪਦ। ੧੯.੩, ੨੮੮.੨, ੩੩੫.੧, ੩੪੯.੩, ੩੫੭.੧

**ਅਸਥਾਨੇ** : ਵੇਖੋ ਅਸਥਾਨ। ਸਥਾਨ ਤੇ। ੨੯੬.੪

**ਅਸਥਿਰ** : (ਸੰ.) (अस्थिर) ਸਥਿਰ ਨਾ ਹੋਣ, ਨਿਸਚਲ ਨਾ ਹੋਣਾ, ਗਤੀਸ਼ੀਲ, ਜਿਸ ਦਾ ਮਨ ਸਥਿਰ ਜਾਂ ਦ੍ਰਿੜ੍ਹ ਨਾ ਹੋਵੇ, ਡਾਵਾਂ ਡੋਲ। ੨੭.੩

**ਅਸਥਲ** : (ਸੰ.) (स्थल) ਪੁ.—ਭੂਮੀ, ਸਥਾਨ. ਜਗ੍ਹਾ, ਅਵਸਰ, ਪੁਸਤਕ ਦਾ ਵਿਸ਼ਿਸ਼ਟ ਅੰਸ਼, ਠਹਿਰਨ ਦਾ ਸਥਾਨ। ੧੯.੩, ੨੭੮.੨, ੪੦੪.੪

**ਅਸਨ** : (ਸੰ.) (अशनम्) ਪੁ.—ਭੋਜਨ, ਆਹਾਰ, ਗਾਣਾ, ਭੋਜਨ ਦੀ ਕ੍ਰਿਆ, ਚੀਤਾ ਨਾਮਕ ਦਰਖਤ। ੩੫.੩, ੧੦੦.੪, ੧੨੦.੨, ੧੭੫.੩, ੨੪੪.੩, ੨੬੩.੪, ੨੯੯.੩, ੩੩੪.੨, ੩੯੩.੨, ੪੮੧.੨, ੪੮੧.੪, ੪੯੮.੧, ੬੨੯.੪, ੬੬੮.੧

**ਅਸਨੇਹ** : (ਸੰ.) (स्नेह) ਸੰਗਿਆ—ਪੁ.—ਅਨੁਰਾਗ, ਪ੍ਰੇਮ, ਕਿਰਪਾਲਤਾ, ਕੋਮਲਤਾ, ਦਿਆਲਤਾ, ਤੇਲ ਜਾਂ ਮਲਾਈ ਆਦਿ ਚਿਕਨੇ ਪਦਾਰਥ ਆਦਿ। ੪੪੨.੧

**ਅਸਪਰਸ** : (ਸੰ.) (अस्पर्शय) ਪੁ,—ਸਪਰਸ਼ ਦਾ ਅਭਾਵ। ੮.ਛੰ.੨, ੧੩.੩, ੨੭੯.੩

**ਅਸਪ੍ਰੇਹ** : (ਸੰ.) (सपृह:)—ਅਪ੍ਰਸੰਨਤਾ, ਨਰਾਜ਼ਗੀ, ੪੪੩.੩

**ਅਸੰਪ੍ਰੇਹ** : (ਸੰ.) (स्पृह:)—ਇੱਛਾ ਨਾ ਰਖਣ ਵਾਲਾ, ਇੱਛਾ ਤੋਂ ਨਿਰਇਛੱਤ, ਵਿਰਕਤ । ੨੭੨.੩

**ਅਸਰਨ** : (ਸੰ.) (अशरण) ਵਿ.—ਬਿਨਾਂ ਸ਼ਰਨ ਤੋਂ, ਅਨਾਥ । ੩੮੭.੨, ੪੪੪.੪, ੪੫੯.੬

**ਅਸਵ** : (ਸੰ.) (अश्व:) ਪੁ.—ਘੋੜਾ, ਤਰੰਗ, ਘੋਟਕ, ਸਤ ਦੀ ਸੰਖਿਆ ਪ੍ਰਗਟ ਕਰਨ ਵਾਲਾ ਪ੍ਰਤੀਕ । ੬੧੦.੨

**ਅਸਵਮੇਧ** : (ਸੰ.) (अश्वमेध) ਪੁ.—ਪ੍ਰਾਚੀਨ ਕਾਲ ਦਾ ਇਕ ਪ੍ਰਧਾਨ ਯੱਗ । ੬੭੩.੨

**ਅਸਾਧ** : (ਸੰ.) (असाध्य) ਵਿ.—ਜੋ ਪੂਰਾ ਨਾ ਕੀਤਾ ਜਾ ਸਕੇ, ਜਿਸ ਦਾ ਇਲਾਜ ਨਾ ਹੋ ਸਕੇ । (असाधु) ਵਿ.—ਜੋ ਚੰਗਾ ਨਾ ਹੋਵੇ, ਬੁਰਾ, ਅਪ੍ਰਿਅ, ਦੁਸ਼ਟ, ਦੁਸ਼ਚਰਿਤ੍ਰ । ੨੫.੧, ੭੦.੪, ੧੩੨.੪, ੧੫੫.੪, ੧੪੮.੪, ੧੬੦.੪, ੧੬੨.੪, ੧੬੩.੪, ੧੬੪.੨, ੧੬੫.੩, ੧੭੪.੪, ੧੭੫.੧ ੧੭੫.੪, ੧੭੭.੧, ੧੮੨.੨, ੨੦੧.੩, ੨੩੩.੪, ੨੩੮.੪, ੨੫੮.੩, ੨੮੬.੪, ੨੮੭.੧, ੨੮੭.੨, ੨੯੬.੪, ੨੯੭.੨, ੨੯੮.੧, ੩੦੬.੪, ੩੦੭.੪, ੩੧੩.੪, ੩੨੩.੪, ੩੨੪.੧, ੩੮੩.੧, ੩੮੬.੪, ੩੮੮.੪, ੩੮੯.੪, ੩੯੧.੩, ੪੯੮.੨, ੫੩੨.੪, ੫੯੬.੪, ੫੯੭.੪, ੫੯੭.੪, ੬੩੩.੧, ੬੩੪.੪

**ਅਸੀਸ** : (ਸੰ.) (आशिस्) ਇ.—ਅਸ਼ੀਰਵਾਦ, ਮੰਗਲਕਾਮਨਾ, ਕਿਸੀ ਪ੍ਰਾਥਨਾ ਜਾਂ ਸਦਭਾਵਨਾ ਦੀ ਅਭਿਵਿਅਕਤੀ । ੩੩੧.੪, ੩੯੩.੩, ੫੮੫.੩, ੬੨੭.੪

**ਅਸੁਧ** : (ਸੰ.) (अशुद्धि) ਵਿ.—ਗਲਤ, ਦੋਸ਼ ਯੁਕਤ, ਪਵਿੱਤਰ ਆਦਿ । ੯੫.੩, ੩੪੯.੧, ੬੧੪,੨

**ਅਸੁਫੁਰਤਿ** : (ਸੰ.) (स्फूर्ति:) (ਅਸ + ਫੁਰਤਿ) ਸਪਸ਼ਟ ਹੋਣ ਦੀ ਕ੍ਰਿਆ, ਪ੍ਰਗਟ ਹੋਣ ਦੀ ਕ੍ਰਿਆ, ਜਾਣ ਲੈਣ ਦੀ ਕ੍ਰਿਆ ਆਦਿ । ੧੪੫.ਝ.ਛੰ.੧

**ਅਸੁਭ** : (ਸੰ.) (अशुभ) ਪੁ.—ਅਮੰਗਲ, ਪਾਪ ਅਪਰਾਧ ਆਦਿ । ੫੯੬.੩

**ਅਸੁਰ** : (ਸੰ.) (असुर) ਪੁ.—ਦੈਂਤ ,ਦਾਨਵ, ਸੂਰਜ, ਰਾਹੂ, ਹਾਥੀ, ਬੱਦਲ, ਖੱਲ, ਦੇਵਦਾਰ ਸਮੁੰਦਰੀ ਨਮਕ, ਦੁਸ਼ਟ ਵਿਅਕਤੀ ਆਦਿ । ੪੦੭.੨, ੬੦੧.੩

**ਅਸੋਗ** : (ਸੰ.) (अशोक) ਪੁ.—ਨਿਸ਼ਚਿੰਤ, ਦੁੱਖ ਰਹਿਤ, ਦੁਖਹੀਨ, ਸ਼ੋਕਹੀਨ ਆਦਿ । ੩੫੪.੩

**ਅਸ਼ਟਮੀ** : (ਸੰ.) (अष्टम) ਵਿ.—ਚੰਦ੍ਰਮਾ ਦੇ ਮਹੀਨੇ ਦੇ ਦੋਵੇਂ ਪੱਖਾਂ ਦਾ ਅਠਵਾਂ ਦਿਨ, ਸ਼ੁਕਲ ਅਤੇ ਕ੍ਰਿਸ਼ਨ ਪੱਖ ਦੇ ਭੇਦ ਤੋਂ ਅਠਵੀਂ ਤਾਰੀਖ। ੪੮੪.੩

**ਅਸਨ** : (ਸੰ.) (अशन) (असन) ਪੁ.—ਭੋਜਨ, ਆਹਾਰ, ਭੋਜਨ ਦੀ ਕ੍ਰਿਆ, ਖਾਣਾ। ੫੩੩.੪

**ਅਹੰਕਾਰ** : (ਸੰ.) (अहम् + कार) ਪੁ.—ਅਭਿਮਾਨ, ਗਰਵ, ਘੁਮੰਡ, ਆਪਣੀ ਹੋਂਦ ਦਾ ਬੋਧ। ੧੭੫.੨, ੩੨੯.੩, ੩੫੯.੩, ੪੩੪.੪

**ਅਹੰਕਾਰੀ** : ਵੇਖੋ ਅਹੰਕਾਰ। ਅਭਿਮਾਨੀ, ਘੁਮੰਡੀ ਗਰਬੀਲਾ। ੩੫੯.੩

**ਅਹੰਬੁਧਿ** : (ਸੰ.) (अहम् + बुद्धि)—ਆਪਣੀ ਬੁਧੀ ਦਾ ਅਭਿਮਾਨ ਹੋਣਾ, ਆਪਣੇ ਆਪ ਨੂੰ ਸ੍ਰੇਸ਼ਠ ਸਮਝਣਾ। ੧੨.੩, ੩੦੬.੪, ੪੬੫.੪

**ਅਹੰਮੇਵ** : (ਸੰ.) (अहम् + मति) ਪੁ.—ਹੰਕਾਰੀ, ਹੰਕਾਰ ਨਾਲ ਭਰਿਆ, ਹੋਇਆ, ਅਭਿਮਾਨੀ, ਮੈਂ ਨਾਲ, (ਹਉਮੈ) ਭਰਿਆ ਹੋਇਆ। ੩੦.੪, ੧੭੭.੩, ੨੮੭.੧, ੨੯੩.੩, ੪੫੨.੨, ੬੨੩.੪

**ਅਹਾਰ** : (ਸੰ.) (आहार) ਪੁ.—ਗ੍ਰਹਣ, ਲੈਣਾ, ਲਿਆਣਾ, ਖਾਣਾ, ਭੋਜਨ, ਖਾਣ ਦੀ ਵਸਤੂ ਆਦਿ। ੯੭.੩, ੧੭੫.੩, ੨੩੯.੩, ੨੪੦.੨, ੩੪੦.੨, ੪੬੦.੨, ੫੩੯.੧, ੫੬੯.੪, ੫੯੯.੧

**ਅਹਿ** : (ਸੰ.) (अहि:) ਪੁ—ਸੱਪ, ਸੂਰਜ ਰਾਹੂ, ਪਥਿਕ, ਜਲ, ਪ੍ਰਿਥਵੀ, ਬੱਦਲ, ਨਖੱਤਰ ਆਦਿ। ੪੧.੨, ੨੩੬.੨, ੩੧੬.੪, ੩੨੯.੩, ੩੬੯.੧, ੪੦੭.੩, ੬੩੮.੪

**ਅਹਿਨਿਸ** : (ਸੰ.) (अहनिशम्) ਕ੍ਰਿ. ਵਿ.—ਰਾਤ ਦਿਨ, ਨਿਤਸ, ਸਦਾ, ਨਿਰੰਤਰ, ਲਗਾਤਾਰ। ੨੨੩.੩, ੨੩੦.੩, ੨੬੬.੧, ੩੨੯.੩, ੪੨੯.੨, ੪੯੨.੧, ੫੩੦.੧, ੫੯੮.੧

**ਅਹਿਮਣੀ** : (ਸੰ.) (मणि)—ਸੱਪ ਦੀ ਮਣੀ, ਕੀਮਤੀ ਚਮਕੀਲਾ ਪੱਥਰ, ਰਤਨ, ਆਦਿ। ੨੯੯.੨

**ਅਹੀਰ** : (ਸੰ.) (अभीर) ਪੁ.—ਗਵਾਲਾ, ਗਾਂ ਮੱਝ ਆਦਿ ਰਖਕੇ ਦੁੱਧ, ਦਹੀਂ ਦਾ ਰੋਜ਼ਗਾਰ ਕਰਨ ਵਾਲੀ ਜਾਤੀ। ੫੫੪.੨

**ਅੰਕ** : (ਸੰ.) (अङ्क:) ਪੁ.—ਗੋਦ, ਸ਼ਰੀਰ, ਨਿਸ਼ਾਨ, ਚਿੰਨ੍ਹ, ਲੱਛਣ, ਸੰਖਿਆ ਦਾ ਚਿੰਨ੍ਹ, ਅੰਗ ਆਦਿ। ੬੬੫.੩

**ਅੰਕਸਹਿ** : (ਸੰ.) (अङ्कुश:) ਪੁ.—ਨਿਯੰਤਰਣ ਜਾਂ ਵਸ ਵਿਚ ਕਰਨ ਦੀ ਕ੍ਰਿਆ, ਦੋ ਮੂੰਹਾਂ ਕਾਟਾਂ ਜਿਸ ਨਾਲ ਹਾਥੀ ਵਸ ਵਿਚ ਕੀਤਾ ਜਾਂਦਾ, ਗਜਬਾਗ।

**ਅਕਸਮਾਤ** : (ਸੰ.) (अकस्मात्) ਕ੍ਰਿ. ਵਿ.—ਅਚਾਣਕ, ਅਚਨਚੇਤ, ਸਹਜ-ਸੁਭਾਵਕ ਆਦਿ। ੩੨੫.੧

**ਅਕਥ** : (ਸੰ.) (अकऽथ) ਵਿ.—ਜੋ ਕਿਹਾ ਨਾ ਜਾ ਸਕੇ, ਕਹਿਣ ਦੀ ਸ਼ਕਤੀ ਤੋਂ ਬਾਹਰ, ਕਥਨ ਦੇ ਅਯੋਗ ਆਦਿ। ੧੫.੧, ੨੦.੪, ੩੦.੨, ੩੩.੪, ੩੮.੪, ੬੪.੪, ੮੦.੪, ੮੧.੪, ੮੫.੪, ੮੬.੧, ੯੬.੪, ੧੦੫.੩, ੧੫੩.੨. ੧੭੨.੪, ੧੮੦.੪, ੧੯੫.੧, ੨੫੨.੨, ੨੫੩.੧, ੨੫੭.੪, ੨੬੨.੩ ੨੭੦.੪, ੪੦੭.੪, ੪੩੬.੪, ੪੫੮.੧ ੬੫੬.੪

**ਅੰਕਮਾਲ** : (ਸੰ.) (अङ्कमाल) ਪੁ.—ਅਲਿੰਗਨ, ਜੱਫੀ, ਅੰਕਵਾਰ। ੨੦੩.੨ ੨੦੫.੩, ੬੨੬.੩, ੬੬੫.੩

**ਅਕਰਖਨ** : (ਹਿੰ.) (अकर्षण) ਪੁ.—ਆਕਰਸ਼ਣ, ਖਿਚਾਵ, ਖਿਚੀ ਹੋਈ, ਇਕੱਠੀ ਹੋਈ। ੫੦੬.੩

**ਅਕਰਮ** : (ਸੰ.) (अक्रम) ਪੁ.—ਕਰਮ ਦਾ ਅਭਾਵ, ਕਰਮ ਦਾ ਨਾ ਕਰਨਾ, ਬੁਰਾ ਕੰਮ, ਗੜਬੜ ਕਰਨਾ, ਅਨਿਯਮਤਾ ਆਦਿ। ੧੦੭.੪

**ਅਕਲ** : (ਸੰ.) (अकल) ਵਿ.—ਅਖੰਡ, ਅੰਸ਼ ਰਹਿਤ, ਨਿਰਾਕਾਰ, ਕਲਾਹੀਨ, ਗੁਣਹੀਨ, ਪਾਰਬ੍ਰਹਮ ਦੀ ਉਪਾਧੀ। ੩,ਛੰ.੩, ੩੬.੨, ੪੦੬.੪

**ਅਕਾਸ** : (ਸੰ.) (आकाश) ਪੁ.—ਅਸਮਾਨ, ਈਥਰ, ਸ਼ੁਨਯ, ਸਥਾਨ ਮੁਕਤ ਸਥਾਨ, ਅੰਤਰਿਖਸ਼ (ਬ੍ਰਹਮ ਸਵਰੂਪ) ੨੦੭.੨, ੨੪੮.੨, ੪੨੪.੨. ੪੭੩.੧, ੫੨੯.੨, ੬੬੧.੩

**ਅਕਾਸਚਾਰੀ** : (ਸੰ.) (आकाश + चरिन्) ਵਿ.—ਅਕਾਸ਼ ਵਿਚ ਵਿਚਰਣ ਵਾਲੀ। ਨਖੱਤਰ, ਵਾਯੂ, ਪੰਖੀ, ਦੇਵਤਾ, ਰਾਖਸ਼ਸ਼ ਆਦਿ। ੨੩੧.੧, ੪੭੮.੩

**ਅਕਾਸ਼** : ਵੇਖੋ ਆਕਾਸ਼ ੬੨੪.੨

**ਅਕਾਰ** : (ਸੰ.) (आकार) ਪੁ.—ਰੂਪ, ਸ਼ਕਲ, ਬਨਾਵਟ, ਲੰਬਾਈ ਚੌੜਾਈ, ਫੈਲਾਵ, ਮਨ ਦਾ ਭਾਵ ਦਸਣ ਵਾਲੀ ਦੇਹ, ਚੇਸ਼ਟਾ, ਇਸ਼ਾਰਾ ਆਦਿ। ੩੫.੨, ੫੧.੧, ੫੪.੨, ੫੫.੨, ੧੧੦.੪, ੨੧੭.੨, ੪੫੮.੩, ੫੫੫.੩, ੬੭੧.੩

**ਅਕਾਲ** : (ਸੰ.) (अकाल) ਵਿ.—ਅਜਿਹਾ ਸਮਾਂ ਜੋ ਕਿਸੇ ਵਿਸ਼ਿਸ਼ਟ ਕਾਰਨ ਲਈ ਠੀਕ ਨਾ ਹੋਵੇ, ਅਨਅਵਸਰ, ਨਿਯਤ ਸਮੇਂ ਦੇ ਅਗੇ ਪਿਛੇ ਦਾ ਸਮਾਂ, ਅਜਿਹਾ ਸਮਾਂ ਜਿਸ ਵਿਚ ਅੰਨ ਬਹੁਤ ਘਟ ਜਾਂ ਔਖੀ ਤਰ੍ਹਾਂ ਨਾਲ ਮਿਲੇ। ੨੪.੨, ੨੭.੩, ੩੬.੨, ੫੭.੨, ੧੨੫.੨, ੧੨੭.੧, ੩੪੪.੧, ੪੦੮.੨, ੪੮੫.੨, ੬੩੬.੪

**ਅੰਕੁਸ਼** : (ਸੰ.) (अङ्कुश) ਪੁ.—ਰੋਕ, ਦਬਾਵ, ਨਿਯੰਤਰਣ, ਲੋਹੇ ਦੀ ਛੋਟੀ ਨੁਕੀਲੀ ਸੋਟੀ ਜਿਸ ਨੂੰ ਮਹਾਵਤ ਹਾਥੀ ਨੂੰ ਵੱਸ ਵਿਚ ਰਖਣ ਲਈ ਉਪਯੋਗ ਕਰਦਾ ਹੈ। ੧੬੪.੧, ੪੯੦.੨, ੫੨੦.੩

**ਅੰਕੁਰ** : (ਸੰ.) (अङ् कुर) ਪੁ.—ਬੀਜ, ਵਿਚੋਂ ਨਿਕਲਿਆ ਹੋਇਆ, ਗੋਭ, । ੨੯੯.੪

**ਅਕੁਲ** : (ਸੰ.) (अकुल) ਵਿ.—ਕੁਲ ਰਹਿਤ, ਬੁਰੀ ਕੁਲ, ਨੀਚ ਕੁਲ, ਜਿਸ ਦੀ ਕੁਲ ਦਾ ਪਤਾ ਨਾ ਹੋਵੇ । ੨੯੫.੨, ੪੦੮.੩

**ਅਕੁਲਾਤ** : (ਹਿੰ.) (अकुलाना) ਅ. ਕ੍ਰਿ.—ਘਬਰਾਉਣਾ, ਵਿਆਕੁਲ ਹੋਣਾ ੩੪੯.੩, ੩੫੦.੩, ੩੬੯.੪, ੪੦੨.੨ ੫੦੨.੨, ੫੨੦.੪, ੫੮੭.੩

**ਅਕੁਲੀਨ** : (ਸੰ.) (अकुल) ਵਿ.—ਨੀਚ ਕੁਲ ਵਿਚ ਉਤਪੰਨ ਹੋਇਆ, ਹੀਨ ਕੁਲ, ਕਮੀਨਾ, ਪ੍ਰਿਥਵੀ ਨਾਲ ਸੰਬੰਧ ਨਾ ਰਖਣ ਵਾਲਾ, ਕੁਜਾਤ । ੫੮.੪, ੧੪੭.੧, ੧੮੨.੧

**ਅਕੇਲੋ** : (ਹਿੰ.) (अकेला) ਕ੍ਰਿ. ਵਿ.—ਇਕਲਾ, ਬਿਨਾ ਸਾਥੀ ਤੋਂ ਤਨਹਾ, ਕਿਸੇ ਨੂੰ ਸਾਥ ਲਏ ਬਿਨਾ । ੧੧੮.੩

**ਅਖਲੇਸ਼** : (ਸੰ.) अखिलेश ਪੁ.—ਸਭ ਦਾ ਸਵਾਮੀ, ਪਰਮੇਸ਼ਵਰ, ਈਸ਼ਵਰ । ੫੪੦.ਝ ਛੰ.੨

**ਅਖਾਦ** : (ਸੰ.) (अखाद्य) ਵਿ.—ਨਾ ਖਾਣ ਯੋਗ ਚੀਜ਼, ਜੋ ਖਾਧੀ ਨਾ ਜਾ ਸਕੇ । ੩੬੯.੨, ੫੮੪.੩,

**ਅਖੀਆਂ** : (ਸੰ.) (अक्षि) ਇ.—ਰੂਪਬੋਧ ਕਰਨ ਵਾਲੀ ਇੰਦ੍ਰੀ, ਅੱਖਾਂ, ਨੈਣ, ਨਿਗਾਹ, ਦ੍ਰਿਸ਼ਟੀ । ੨੦੫.੪, ੬੬੯.੧—੬੬੯.੪

**ਅਖੇਟ** : (ਸੰ.) (आखेटः) ਪੁ.—ਸ਼ਿਕਾਰ, ਉਹ ਜੰਤੂ ਜਿਸ ਦਾ ਸ਼ਿਕਾਰ ਕੀਤਾ ਜਾਵੇ । ੫੬੫.੪

**ਅਖੰਡਲ** : (ਸੰ.) (अखंड) ਵਿ.—ਅਖੰਡ, ਅਟੁਟ, ਸੰਪੂਰਨ, ਸਮੂਚਾ, ਪੂਰਾ ਪੁ.—ਇੰਦ੍ਰ, ਸੁਰਮਤਿ । ੧੧੨.੪

**ਅੰਗ** : (ਸੰ.) (अङ्ग) ਪੁ.—ਸ਼ਰੀਰ, ਦੇਹੀ, ਸਰੀਰ ਦਾ ਭਾਗ, ਹਿੱਸਾ, ਪੱਖ, ਮਿਤੱਰ, ਅੰਕ । ੩.ਛੰ.੨, ੧੫.੪, ੧੮.੪, ੫੨.੧, ੯੬.੪, ੧੧੨.੨, ੧੩੧.੧, ੧੪੦.੪, ੧੫੬.੧, ੧੯੯.੪, ੨੦੬.੪, ੨੨੦.੪, ੨੪੫.੨, ੨੫੪.੪, ੨੬੦.੧, ੨੭੮.੪, ੨੮੪.੪, ੨੮੮.੩, ੨੮੯.੩, ੨੯੩.੧, ੨੯੭.੨, ੩੧੨.੧, ੩੪੬.੧, ੩੪੬.੩, ੩੮੪.੧, ੩੮੫.੨, ੩੮੬.੩, ੪੨੪.੪, ੪੪੯.੩, ੪੬੮.੩, ੪੭੧.੩, ੫੫੭.੩, ੫੭੪.੩, ੫੯੩.੩, ੬੧੭.੩, ੬੨੦.੧, ੬੩੪.੪, ੬੪੦.੩, ੬੪੨.੪, ੬੬੯.੪, ੬੭੨.੧

**ਅਗਹ** : (ਹਿੰ.) (अगह) ਵਿ.—ਪਕੜ ਵਿਚ ਨਾ ਆਉਣ ਵਾਲਾ, ਚੰਚਲ, ਵਰਣਨ ਤੋਂ ਪਰ੍ਹੇ, ਨਾ ਪਕੜਨ ਯੋਗ । ੬੪੮.੧

**ਅੰਗਹੀਨ** : (ਸੰ.) (अङ्ग+हीन) ਵਿ.—ਅੰਗ ਰਹਿਤ, ਵਿਕਲਾਂਗ । ੩੧੪.੩, ੬੪੦.੨

**ਅਗਹੁ** : ਵੇਖੋ ਅਗਹ । ੨੦.੩, ੩੦.੩, ੨੫੩.੩, ੩੦੪.੨. ੪੯੯.੩

**ਅੰਗਦ** : (ਸੰ.) (अङ्गद) ਪੁ.—ਭੂਸ਼ਣ, ਅੰਗਨੇ ਸਜਾਉਣ ਵਾਲਾ ਜੇਵਰ, ਅੰਗ ਤੋਂ ਪੈਦਾ ਹੋਣ ਵਾਲਾ, ਬਾਲੀ ਦਾ ਪੁੱਤਰ, ਸਿੱਖਾਂ ਦੇ ਦੂਜੇ ਗੁਰੂ ਦਾ ਨਾਮ । ੩.ਛੰ.੨

**ਅਗਣਿਤ** : (ਸੰ.) (अगणित) ਵਿ.—ਅਸੰਖ, ਅਪਾਰ, ਅਨੰਤ, ਜਿਸਦੀ ਗਿਣਤੀ ਨਾ ਹੋ ਸਕੇ । ੪੮੬.੧

**ਅਗਨ** : ਵੇਖੋ ਅਗਨਿ । ੩੦੨.੩, ੫੭੩.੨

**ਅਗਨਿ** : (ਸੰ.) (अग्नि:) ਇ.—ਅੱਗ, ਕੋਪ, ਚਿੰਤਾ, ਅੱਗ ਦਾ ਦੇਵਤਾ । ੩੯.੨, ੪੯.੪, ੯੦.੪, ੧੦੪.੩, ੧੦੮.੨, ੧੮੭.੨ ੨੧੦.੨, ੨੮੬.੧, ੨੮੬.੩, ੨੯੬.੩, ੩੦੬.੧, ੩੫੫.੩, ੩੬੯.੧, ੩੯੦.੩, ੪੦੩.੧, ੪੩੭.੧, ੪੫੬.੩, ੪੫੯.੨, ੫੩੧.੧, ੫੩੪.੩, ੫੪੪.੧, ੫੪੯.੩, ੫੫੭.੧, ੫੬੫.੩, ੫੭੨.੧, ੫੯੨.੩, ੬੦੮.੩, ੬੨੪.੩, ੬੭੨.੨

**ਅਗਮ** : (ਸੰ.) (अगम, अगम्य) ਵਿ.—ਦੁਰਗਮ, ਪਹੁੰਚ ਤੋਂ ਪਰ੍ਹੇ, ਬੁੱਧੀ ਤੋਂ ਪਾਰ, ਕਠਿਨ, ਅਪਾਰ, ਅਥਾਹ । ੨.ਸੋ.੧, ੨.ਦੋ.੧, ੨.ਛੰ.੪, ੪੭.੨, ੭੧.੩, ੭੩.੧, ੮੦.੩, ੮੧.੩, ੧੪੧.੨, ੧੪੩.੩, ੧੭੮.੭, ੨੩੨.੪, ੨੪੭.੨, ੨੫੩.੩, ੨੫੬.੪, ੨੭੧.੩, ੩੦੨.੩, ੩੦੪,੧, ੩੪੨.੪, ੩੪੩.੨, ੩੪੪.੩, ੩੯੬.੩, ੪੯੮.੪, ੫੪੦.੪. ਛੰ.੪, ੬੪੮.੩

**ਅਗੰਮ** : ਵੇਖੋ ਅਗਮ (अगम्य)—ਜਿੱਥੇ ਕੋਈ ਪਹੁੰਚ ਨਾ ਸਕੇ । ੨੨.੩, ੮੨.੨, ੫੨੯.੧

**ਅਗਮਯ** : ਵੇਖੋ ਅਗਮ । ੩੬੦.੧

**ਅਗਮਿਤਿ** : (ਹਿੰ.) (अगम+अति) ਵਿ.—ਜਿਸ ਨੂੰ ਜਾਣਿਆਂ ਨਾ ਜਾ ਸਕੇ, ਬਹੁਤ ਵਿਸ਼ਾਲ, ਅਤਿਅੰਤ । ੨. ਛੰ. ੪, ੪੫.੨, ੭੩.੨, ੧੯੬.੪

**ਅਗਯਾਨ** : (ਸੰ.) (अज्ञान) ਵਿ.—ਗਿਆਨ ਰਹਿਤ, ਜੜ੍ਹ ਮੂਰਖ, ਨਾ ਜਾਣਨ ਦੀ ਦਸ਼ਾ, ਅਣਜਾਣਪੁਣਾ, ਅਵਿਦਯਾ । ੩੪.੧, ੩੭੮.੪, ੪੧੩.੪, ੪੯੧.੨, ੫੨੮. ਸ. ੨, ੬੬੩.੧, ੬੬੪.੧, ੬੭੧.੪

**ਅਗਯਾਨਤਾ** : ਵੇਖੋ ਅਗਯਾਨ । ਅਗਿਆਨ ਦਾ ਨਾਉ, ਇ.—ਮੂਰਖਤਾ । ੧੯੧.੧

**ਅਗਯਾਨਮਤਿ** : ਵੇਖੋ ਅਗਯਾਨ । ਵਿ.—ਗਿਆਨ ਰਹਿਤ ਬੁੱਧੀ, ਮੂਰਖ ਬੁੱਧੀ, ਅਗਯਾਨ ਵਾਲੀ ਬੁੱਧੀ । ੪੮੫.੪

**ਅਗਯਾਨਿ** : ਵੇਖੋ ਅਗਯਾਨ । ੪੯੦.੩, ੫੨੬.੪, ੫੨੮.੨

**ਅਗਯਾਨੀ** : ਵੇਖੋ ਅਗਯਾਨ । ਵਿ.—ਨਾਸਮਝ, ਬੇਵਕੂਫ, ਅਨਜਾਣ, ਮੂਰਖ । ੨੫.੩

**ਅਗਵਾਨ** : (ਸੰ.) (अग्रयायिन्) ਪੁ.—ਸਵਾਗਤ, ਅੱਗੇ ਜਾ ਕੇ ਸਵਾਗਤ ਕਰਨਾ, ਵਿਆਹ ਸਮੇਂ ਕੁੜੀ ਵਾਲਿਆਂ ਵੱਲੋਂ ਅੱਗੇ ਵਧ ਕੇ ਬਰਾਤ ਲਈ ਕੀਤਾ ਆਦਰ ਸਤਿਕਾਰ, ਮੁਖੀਆ, ਨੇਤ੍ਰਿਤਵ ਕਰਨ ਵਾਲਾ ਆਦਿ। ੪੧੩.੨

**ਅਗ੍ਰ** : (ਸੰ.) (अग्र) ਵਿ.—ਪ੍ਰਥਮ, ਮੁੱਖ, ਸਰਵੋਤਮ, ਪ੍ਰਮੁੱਖ, ਬਹੁਤ ਜ਼ਿਆਦਾ ਆਦਿ। ੮੭.੩, ੧੧੧.੩, ੧੭੯.੧, ੨੧੨.੩, ੨੫੫.੨. ੨੬੦.੪, ੨੭੦.੧, ੩੦੨.੩, ੪੭੭.੩, ੫੯੬.੨, ੬੦੦.੧, ੬੧੦.੩, ੬੬੯.੪

**ਅਗ੍ਰਹਿ** : (ਸੰ.) (अगरु) ਸੰਗਿਆ—ਇਕ ਸੁਗੰਧਿਤ ਰੁੱਖ, ਸੁਗੰਧਿਤ ਲੱਕੜੀ ੪੨੫.੩

**ਅਗ੍ਰਨੀਵ** : (ਸੰ.) (अग्रयायिन्) ਵਿ.—ਆਗੂ, ਮੁਖੀਆ, ਪ੍ਰਧਾਨ। ੬੨੧.੩

**ਅਗ੍ਰਭਾਗ** : (ਸੰ.) (अग्र + भाग) ਵਿ.—ਪ੍ਰਥਮ ਜਾਂ ਪਹਿਲਾ ਭਾਗ, ਸਰਵੋਤਮ ਭਾਗ, ਬਾਕੀ ਹਿੱਸਾ, ਨੋਕ, ਸਿਰਾ। ੫੫੨.੪

**ਅਗ੍ਰਭਾਗੀ** : (ਸੰ.) (अग्र+भागिन्) ਵਿ.—ਮੁਖੀ, ਸਭ ਤੋਂ ਪਹਿਲਾ ਪ੍ਰਾਪਤ ਕਰਤਾ। ੨੭੪.੩, ੪੧੩.੩

**ਅਗੜ** : (ਹਿੰ.) (अगड़) ਵਿ.—ਮਜ਼ਬੂਤ, ਸੁਦ੍ਰਿੜ੍ਹ। ੬੪੮.੨

**ਅਗਾਧ** : (ਸੰ.) (अगाध) ਵਿ.—ਅਥਾਹ, ਬਹੁਤ ਡੂੰਘਾ, ਅਪਾਰ, ਅਸੀਮ, ਜਿਸ ਦਾ ਪਾਰ ਨਾ ਪਾਇਆ ਜਾ ਸਕੇ। ੧੫.੩, ੩੩.੪, ੪੭.੨, ੬੬.੪, ੭੨.੪, ੮੦.੧, ੮੧.੧, ੧੧੧.੪, ੧੪੩.੩, ੧੭੮.੩, ੨੧੭.੪, ੨੪੯.੪, ੨੬੫.੪, ੨੭੦.੨, ੨੭੧.੩, ੩੩੭.੪, ੩੪੨.੪, ੩੪੪.੩, ੩੮੩.੪, ੩੯੬.੩, ੪੦੬.੪, ੪੨੧.੪, ੪੫੩.੪, ੪੮੯.੪

**ਅਗਾਧਿ** : ਵੇਖੋ ਅਗਾਧ। ੨.ਛੰ.੩, ੫੪੦.੩, ਛੰ.੪, ੫੫੬.ਸ.੩.

**ਅਗਿਆਨ** : ਵੇਖੋ ਅਗਯਾਨ। ੩੫੫.੩, ੪੭੪.੪

**ਅਗਿਆਨਈ** : ਵੇਖੋ ਅਗਿਆਨ। ਨਾ ਜਾਣਨ ਦੀ ਦਸ਼ਾ। ੩੦੦.੩

**ਅੰਗੀ** : ਵੇਖੋ ਅੰਗ। ਤੁਕਾਂਤ ਵਿਕਾਰ, ('ਅੰਗ, ਅੰਗੀ') ਅੰਗ ਅੰਗ ਵਿਚ, ਇਸ ਦਾ ਅਰਥ 'ਪ੍ਰਾਣੀ' ਜਾਂ ਅੰਗਾਂ ਵਾਲਾ ਵੀ ਹੋ ਸਕਦਾ ਹੈ। ੧੮੭.੧ ੩੧੬.੧

**ਅੰਗੀਆ** : ਵੇਖੋ ਅੰਗੀ। ਅੰਗੀ ਦਾ ਬਹੁਵਚਨ। ੩੪੭.੪, ੬੨੬.੩

**ਅਗ੍ਰਆ** : (ਸੰ.) (अग्र) ਸੰਗਯਾ—ਅਗ੍ਰਭਾਗ, ਅਗਲਾ ਪਾਸਾ, ਅੱਗੇ ਵਧਕੇ ਲੈਣ ਵਾਲਾ। ੨੨੧.੩

**ਅਗੋਚਰ** : (ਸੰ.) (अगोचर) ਵਿ.—ਜਿਸਦਾ ਅਨੁਭਵ ਇੰਦ੍ਰੀਆਂ ਨੂੰ ਨਾ ਹੋ ਸਕੇ, ਜੋ ਇੰਦ੍ਰੀਆਂ ਦਾ ਵਿਸ਼ਾ ਨਾ ਹੋਵੇ, ਅਪ੍ਰਗਟ, ਗੁਪਤ, ਲੁਪਤ ਪਰਮਾਤਮਾ ਦਾ ਇਕ ਵਿਸ਼ੇਸ਼ਣ। ੮.ਛੰ.੧, ੭੧.੩, ੧੫੩.੧, ੨੫੩.੩, ੨੯੬.੧, ੩੪੪.੩, ੫੫੬. ਸ. ੩, ੬੬੭.੨

**ਅਘ** : (ਸੰ.) (ਤਥ) ਪੁ.—ਪਾਪ, ਅਧਰਮ, ਗੁਨਾਹ, ਦੁੱਖ, ਬਿਪਤਾ। ੬੦੧.੪

**ਅਘਾਇ** : (ਸੰ.) (ਅਘਾਨਾ) ਸੰਗਿਆ—ਕਿਸੇ ਨੂੰ ਤ੍ਰਿਪਤ ਕਰਨਾ, ਸੰਤੁਸ਼ਟ ਕਰਨਾ। ੪੧੮.੧

**ਅਘਾਈ** : (ਸੰ.) (ਅਘ੍ਰਾਣ) ਅ. ਕਿ.—ਅਘਾਉਣਾ, ਸੰਤੁਸ਼ਟ ਹੋਣਾ, ਰੱਜਣਾ, ਢਿੱਡ ਭਰ ਕੇ ਖਾਣਾ। ੬੨੧.੩

**ਅਘਾਏ** : ਵੇਖੋ ਅਘਾਈ। ੨੨੬.੨, ੨੬੯.੪

**ਅਘਾਤ** : (ਸੰ.) (ਅਘਾਤ:) ਪੁ.—ਮਾਰ, ਸੱਟ, ਪਰਹਾਰ, ਵਿ.—ਖੂਬ,ਜ਼ਿਆਦਾ, ਅਧਿਕ, ਪੇਟ ਭਰ। ੩੩੨.੨, ੫੫੯.੪, ੫੮੭.੨

**ਅਘਾਨੇ** : (ਸੰ.) (ਅਘ੍ਰਾਣ) ਅ. ਕਿ.—ਪੇਟ ਭਰ ਕੇ ਭੋਜਨ ਕਰਨਾ, ਸੰਤੁਸ਼ਟ ਹੋਣਾ, ਤ੍ਰਿਪਤ ਹੋਣਾ, ਪ੍ਰਸੰਨ ਹੋਣਾ, ਥਕਨਾ। ੪੨੩.੧

**ਅਚਏ** : (ਸੰ.) (ਆਚਮਨ੍) ਕ੍ਰਿਆ—ਪੀ ਕੇ, ਪੀਣਾ, ਹੱਥ ਵਿਚ ਜਲ ਲੈ ਕੇ ਘੁੱਟ ਘੁੱਟ ਕਰਕੇ ਪੀਣਾ। ੧੬੨.੨, ੩੩੨.੨

**ਅਚਰ** : ਵੇਖੋ ਅਚਲ। ਵਿ.—ਜੜ੍ਹ, ਸਥਿਰ। ੨੭੮.੪

**ਅਚਲ** : (ਸੰ.) (ਅਚਲ) ਵਿ.—ਜਿਸ ਵਿਚ ਗਤੀ ਨਾ ਹੋਵੇ, ਸਥਿਰ, ਚਿਰਸਥਾਈ, ਸਥਿਤ, ਨਿਸ਼ਚਲ। ੨੪.੧, ੨੭੮.੧, ੨੭੮.੩, ੩੬੦.੧, ੩੬੮.੪

**ਅੰਚਲ** ; (ਹਿੰ.) (ਆਂਚਲ) ਪੁ.—ਪੱਲਾ, ਡੋਰ, ਕਿਨਾਰਾ, ਧੋਤੀ ਜਾਂ ਦੁਪੱਟੇ ਦੇ ਦੋਵੇਂ ਕਿਨਾਰੇ ਜੋ ਸੀਤੇ ਨਹੀਂ ਹੁੰਦੇ। ੪੦੮.੪

**ਅਚਵਤ** ; ਵੇਖੋ ਅਚਏ। ਕ੍ਰਿ.—ਪੀ ਕੇ, ਪੀਣਾ। ੧੬੨.੨, ੪੨੩.੧, ੪੩੨.੪, ੫੬੦.੩, ੫੬੮.੩, ੫੯੮.੩, ੬੨੧.੨, ੬੬੬.੪

**ਅਚਵਨ** : ਵੇਖੋ ਅਚਏ। ਪੁ.—ਆਚਮਨ, ਪੀਣਾ, ਭੋਜਨ ਤੋਂ ਬਾਅਦ ਕੁਰਲੀ (ਚੂਲੀ) ਕਰਨਾ। ੪੧੦.੩

**ਅਚਾਰ** : (ਸੰ.) ((ਆਚਾਰ) ਸੰਗਿਆ—ਕੰਮ, ਆਚਰਣ, ਵਿਵਹਾਰ, ਸਲੂਕ, ਚਾਲ ਚਲਣ, ਰਹਿਣੀ ਬਹਿਣੀ। ੪੯.੩, ੫੧.੩, ੩੯੫.੧, ੪੮੩.੩

**ਅਚਿੰਤ** : (ਸੰ.) (ਅਚਿਨ੍ਤ੍ਯ) ਵਿ.—ਜਿਸਦੀ ਚਿੰਤਾ ਨਾ ਹੋ ਸਕੇ, ਚਿੰਤਾ ਰਹਿਤ, ਬੇਫ਼ਿਕਰ ਕ੍ਰਿ. ਵਿ.—ਬਿਨਾਂ ਸੋਚੇ ਕਿਸੇ ਵਸਤੂ ਦਾ ਪ੍ਰਾਪਤ ਹੋਣਾ, ਅਚਾਨਕ। ੫੫੮.੧, ੫੭੮.੨

**ਅਚੁਤ** : (ਸੰ.) ((ਅਚ੍ਯੁਤ) ਵਿ.—ਜੋ ਡਿੱਗਿਆ ਨਾ ਹੋਵੇ, ਦ੍ਰਿੜ੍ਹ, ਅਟਲ, ਅਬਿਨਾਸ਼ੀ, ਜੋ ਵਿਚਲਿਤ ਨਾ ਹੋਵੇ, ਅਟੱਲ। ੩੪੪.੩

**ਅਚੇਤ** : (ਸੰ.) (ਅਚੇਤਨ) ਵਿ.—ਜੜ੍ਹ, ਚੇਤਨਾ ਰਹਿਤ, ਮੂਰਛਿਤ, ਬੇਹੋਸ਼। ੨੦੦.੪, ੩੯੧.੪, ੩੯੨.੨, ੩੯੩.੧, ੪੦੫.੩, ੫੦੨.੪ ੫੯੮.੪, ੬੦੪.੨, ੬੫੭.੩

**ਅੱਛਤ** : (ਹਿੰ.) (ਅਚ੍ਛਤ) ਸੰਗਿਆ ਪੁ.—ਦੇਵਤਿਆਂ ਨੂੰ ਚੜ੍ਹਾਏ ਜਾਣ ਵਾਲੇ ਚਾਵਲ (ਜੋ ਟੁੱਟੇ ਨਾ ਹੋਣ), ਅਖੰਡਤ, ਵਿ.—ਸਮੁੱਚਾ, ਜ਼ਖਮ ਰਹਿਤ, ਲਗਾਤਾਰ। ੪੧.੨, ੪੧.੩, ੧੭੬.੧, ੨੨੩.੧, ੨੩੦.੪, ੩੦੮.੪

**ਅਛਦ** : (ਸੰ.) (ਆਚ੍ਛਾਦਿਤ) ਵਿ.—ਢਕਿਆ ਹੋਇਆ, ਛਿਪਿਆ ਹੋਇਆ, ਗੁਪਤ। ੩੧੪.੩

**ਅਛਲ** : (ਸੰ.) (ਅ+ਛਲ) ਵਿ.—ਛਲ ਰਹਿਤ, ਨਿਸ਼ਕਪਟ, ਸਿਧਾ ਸਾਦਾ, ਪਰਮਾਤਮਾ ਦਾ ਇਕ ਵਿਸ਼ੇਸ਼ਣ। ੧੩੫.੩, ੧੫੦.੪, ੩੪੪.੩, ੬੪੭.੧, ੬੪੮.੧

**ਅਛਾਦਿਓ** : ਵੇਖੋ ਅਛਦ। ੪੯੬.੪

**ਅਛਿਤ** : ਵੇਖੋ ਅਛਤ। ੨੯੬.੧, ੩੧੩.੧, ੩੫੧.੨, ੩੫੨.੧, ੩੬੩.੧, ੪੪੭.੪

**ਅਛੇਦ** : (ਸੰ.) (ਅਛੇਦ੍ਯ) ਵਿ.—ਜਿਸਦਾ ਛੇਦ ਨਾ ਹੋ ਸਕੇ, ਅਖੰਡ ਜਿਸਨੂੰ ਕੱਟਿਆ ਨਾ ਜਾ ਸਕੇ, ਵੰਡ ਨਾ ਕਰਨ ਯੋਗ। ੬੪੭.੧

**ਅਛੇਵ** : (ਹਿੰ.) (ਅਛੇਵ)—ਦੋਸ਼ ਰਹਿਤ, ਨੁਕਸਹੀਣ, ਨਿਰਦੋਸ਼, ਨਿਸ਼ਚੇ ਪੂਰਵਕ, ਅੱਛਾ। ੩੪੪.੩

**ਅਛੋਤ** : (ਹਿੰ.) (ਅਚ੍ਧੋਤ) ਵਿ.—ਅਧਿਕ, ਬਹੁਤ, ਪੂਰਾ। ੧੯੮.੪, ੩੧੨.੨

**ਅਜ** : (ਸੰ.) (ਅਦ੍ਯ) ਕ੍ਰਿ. ਵਿ.—ਅੱਜ, ਅੱਜ ਦੇ ਦਿਨ, ਹੁਣ। ੬੫੪.੪

**ਅੰਜਨ** : (ਸੰ.) (ਅਞ੍ਜਨ) ਸੰਗਿਆ—ਸੁਰਮਾ, ਕਜਲ, ਸਿਆਹੀ। ੮੨.੧, ੧੮੨.੩, ੨੭੭.੪, ੨੯੫.੨, ੩੪੭.੨, ੪੦੯.੪, ੬੨੬.੧, ੬੫੮.੧

**ਅਜਪਾ** : (ਸੰ.) ਵਿ.—ਜੋ ਜਪਿਆ ਨਾ ਜਾ ਸਕੇ, ਜਿਸ ਦਾ ਜਾਪ ਨਾ ਕੀਤਾ ਜਾ ਸਕੇ, ਹੋਂਠ ਅਤੇ ਸੁਰਮਾਸ ਦੀ ਸਹਾਇਤਾ ਤੋਂ ਬਿਨਾਂ ਕੇਵਲ ਹਿਰਦੇ ਦੀ ਬ੍ਰਿਤੀ ਨਾਲ ਕੀਤਾ ਗਿਆ ਜਾਪ। ੭੭.੪, ੨੪੮.੧, ੨੫੧.੨

**ਅਜਯਾ** : (ਹਿੰ.) (ਅਜਯ) ਪੁ.—ਪਰਾਜਯ, ਹਾਰ, ਜਿਸ ਨੂੰ ਜਿੱਤਿਆ ਨਾ ਜਾ ਸਕੇ। ੧੩੨.੧, ੨੯੭.੪, ੨੯੮.੨

**ਅਜਰ** : (ਸੰ.) (ਅਜਰ) ਪੁ.—ਪਾਰਬ੍ਰਹਮ, ਦੇਵਤਾ, ਇਕ ਬੂਟਾ ਵਿ.—ਜੋ ਬੁੱਢਾ ਨਾ ਹੋਵੇ, ਨਾਸ਼ ਰਹਿਤ। ੨੩੯.੨, ੬੪੧.੨

**ਅਜਰਹਿ** : ਵੇਖੋ ਅਜਰ। ੧੬.੩

**ਅਜਾ** : (ਸੰ.) (ਅਜਾ) ਵਿ.—ਜਨਮ ਰਹਿਤ, ਜਿਸਦਾ ਜਨਮ ਨਾ ਹੋਇਆ ਹੋਵੇ, ਦੁਰਗਾ, ਸ਼ਕਤੀ, ਪ੍ਰਕ੍ਰਿਤੀ, ਮਾਇਆ ਆਦਿ। ੫੮੦.੨, ੬੩੬.੧

**ਅਜਾਨਪਨ** : (ਹਿੰ.) (अनजान) ਵਿ.—ਨਾਸਮਝ, ਨਾਦਾਨ, ਅਗਿਆਨੀ, ਭੋਲਾਭਾਲਾ । ੩੭੯.੧

**ਅਜਾਪ** : (ਹਿੰ.) (अ + जाप) ਵਿ.—ਜੋ ਜਾਪ ਵਿਚ ਨਾ ਆ ਸਕੇ, ਜੋ ਜਪਿਆ ਨਾ ਜਾ ਸਕੇ, ਪਰਮਾਤਮਾ ਦਾ ਇਕ ਵਿਸ਼ੇਸ਼ਣ । ੨੬੬.੩, ੬੪੮.੩

**ਅਜਿਆ** : (ਹਿੰ.) (अजय) ਵਿ.—ਜਿਸ ਨੂੰ ਜਿੱਤਿਆ ਨਾ ਜਾ ਸਕੇ । ਬਕਰੀ, ਇਸਤਰੀ, ੫੦੫.੨

**ਅਜੀਤ** : (ਸੰ.) (अजित) ਵਿ.—ਅਪਰਾਜਿਤ, ਜੋ ਹਾਰਿਆ ਨਾ ਹੋਵੇ, ਜਿਸ ਨੂੰ ਜਿੱਤਿਆ ਨਾ ਜਾ ਸਕੇ । ੪੨.੨, ੧੫੦.੪

**ਅੰਜੁਲ** : (ਸੰ.) (अंजलि) ਇ.—ਹੱਥ ਦੀਆਂ ਦੋਵਾਂ ਤਲੀਆਂ ਨੂੰ ਮਿਲਾ ਕੇ ਬਣਿਆ ਹੋਇਆ ਗੱਡਾ । ੬੫੯.੧

**ਅਜੋਨਿ** : (ਸੰ.) (अयोनि) ਵਿ.—ਜੋ ਉਤਪੰਨ ਨਹੀਂ ਹੋਇਆ, ਜੋ ਯੋਨੀ ਦੁਆਰਾ ਪੈਦਾ ਨਹੀਂ ਹੋਇਆ; ਪਰਮਾਤਮਾ ਦਾ ਇਕ ਵਿਸ਼ੇਸ਼ਣ । ੨੪.੨, ੧੮੨.੧

**ਅਜੋਨੀ** : ਵੇਖੋ ਅਜੋਨ । ੩੪੪.੧, ੪੦੮.੧, ੪੮੪.੪, ੪੮੫.੧

**ਅਟ** : (ਸੰ.) (अट्) (ਹਿੰ.) (अटन) ਪੁ.—ਘੁਮਣਾ, ਭ੍ਰਮਣ ਕਰਨਾ ਪੂਰਾ ਪੈਣਾ, ਸਮਾਣਾ, ਸ. ਕ੍ਰਿ.—ਢਕਿਆ ਜਾਣਾ, ਛਾ ਜਾਣਾ, ਭਰ ਜਾਣਾ, ਸਮਾ ਜਾਣਾ । ੩੪੨.੨

**ਅਟਪਟੀ** : (ਹਿੰ.) (अटपटी) ਇ—ਬੇਸਿਰਪੈਰ ਦੀ ਗੱਲ ਜਾਂ ਕ੍ਰਿਆ, ਨਟਖਟ, ਤਿਰਛੀ, ਸ਼ਰਾਰਤ । ੩੬੯.੩

**ਅਟਲ** : (ਹਿੰ.) (अटल) ਵਿ.—ਨਾ ਟਲਣ ਵਾਲਾ, ਸਥਿਰ, ਅਚਲ, ਨਿੱਤ, ਚਿਰਸਥਾਈ, ਪੱਕਾ । ੪੦੮.੪

**ਅਠਿਸਠਿ** : (ਸੰ.) (अष्ट + षष्टि) ਵਿ.—ਅੱਠ ਅਤੇ ਸੱਠ ਅਠਾਸਠ, ਅਠਾਹਠ, ਪ੍ਰਸੰਗ ਅਨੁਸਾਰ ਹਿੰਦੂਆਂ ਦੇ ਅਠਾਹਠ ਤੀਰਥਾਂ ਦਾ ਬੋਧ ਹੁੰਦਾ ਹੈ ਭਾਵ ਸਾਰੇ ਤੀਰਥ । ੩੨੯.੨

**ਅੰਡਾ** : (ਸੰ.) (अण्ड) ਸੰਗਿਆ.—ਆਂਡਾ, ਗੋਲਕਾਰ ਵਸਤੂ । ੧੮੪.੧

**ਅੰਤ** : (ਸੰ.) (अन्त) ਸੰਗਿਆ.—ਖਾਤਮਾ, ਸਮਾਪਤੀ, ਸਿੱਟਾ, ਨਤੀਜਾ, ਸੀਮਾ, ਹੱਦ. ਆਖ਼ਰ । ੧.ਛੰ.੩, ੬. ਸੋ.੧, ੬.ਸੋ.੨, ੬.ਦੋ.੧, ੬.ਦੋ.੨, ੫੬.੧, ੬੯.੪, ੭੦.੧, ੭੦.੨, ੭੦.੩. ੭੧.੧, ੮੬.੧, ੧੧੯.੪, ੧੪੩.੧, ੧੮੮.੩, ੨੩੯.੪, ੨੪੦.੩, ੨੫੦.੪, ੨੬੯.੩, ੩੧੬.੨, ੩੧੯.੩, ੩੨੧.੨, ੩੮੩.੧, ੪੦੨.੨, ੪੩੪.੨, ੪੩੬.੨, ੫੧੭.੪, ੫੮੧.੧, ੬੫੮.੪

**ਅਤਹ** : (ਸੰ.) (अतिः) ਵਿ.—ਬਹੁਤ, ਅਧਿਕ, ਜ਼ਿਆਦਾ, ਅਤਿਅੰਤ । ੩੪੪.੨

**ਅੰਤਕਾਰ** : (ਸੰ.) (अंत + कारिन्) ਸੰਗਿਆ.—ਵਿਨਾਸ਼ ਕਰਨ ਵਾਲਾ, ਸੰਹਾਰ ਕਰਨ ਵਾਲਾ। ੫੯੫.੪

**ਅੰਤਕਾਲ** : (ਸੰ.) (अन्त+काल) ਸੰਗਿਆ.—ਅੰਤ ਦਾ ਸਮਾਂ, ਮੌਤ ਦਾ ਵੇਲਾ। ੧੧੯.੩, ੧੬੭.੪, ੪੯੫.੩, ੫੫੨.੪, ੫੫੪.੪, ੫੯੨.੪, ੬੬੮.੩

**ਅੰਤਰ** : (ਸੰ.) (अन्तर्) ਸੰਗਿਆ.—ਵਿਥ, ਭੇਦ, ਫਰਕ, ਫਾਸਲਾ, ਮਨ, ਦਿਲ, ਅੰਤਹਕਰਣ। ੫.ਛੰ.੩, ੪੧.੧, ੪੭.੨, ੪੯.੪, ੬੩.੧, ੬੪.੨, ੬੫.੨, ੭੭.੧, ੯੮.੨, ੧੮੫.੩, ੧੮੬.੪, ੨੦੦.੧, ੨੨੩.੨, ੨੩੨.੩, ੨੩੬.੧, ੨੫੩.੧, ੨੮੦.੨, ੩੧੩.੧, ੩੧੪.੪, ੩੧੫.੩, ੩੨੯.੧, ੩੪੮.੨, ੩੬੪.੪, ੩੮੦.੪, ੪੦੩.੨, ੪੨੫.੨, ੪੪੨.੨, ੪੮੫.੫, ੪੮੭.੧, ੪੯੫.੧, ੫੦੨.੪, ੫੦੭.੪, ੫੧੫.੪, ੫੪੨.੩, ੫੭੧.੨, ੬੩੯.੪, ੬੭੦.੩

**ਅੰਤਰਗਤ** : ਵੇਖੋ ਅੰਤਰਗਤਿ। ੨੭੫.੨, ੫੦੩.੨

**ਅੰਤਰਗਤਿ** : (ਸੰ.) (अन्तर+गति) ਵਿ.—ਅੰਦਰ ਸਮਾਇਆ ਹੋਇਆ, ਗੁਪਤ, ਅੰਤਰਮੁੱਖੀ, ਮਨ ਦੀ ਬ੍ਰਿਤੀ। ੧੨.੩, ੨੨੩.੧, ੩੧੫.੪, ੫੭੪.੪, ੬੧੩.੪

**ਅੰਤਰਜਾਮੀ** : (ਸੰ.) (अन्तर्यामिन्) ਵਿ.—ਦਿਲ ਦੀ ਗੱਲ ਜਾਣਨ ਵਾਲਾ, ਪਰਮਾਤਮਾ ਦਾ ਇਕ ਵਿਸ਼ੇਸ਼ਣ। ੧੮੬.੪, ੨੮੦.੨, ੬੦੨.੩

**ਅੰਤਰਯਾਮੀ** : ਵੇਖੋ ਅੰਤਰਜਾਮੀ। ੩੧੫.੪, ੫੦੩.੨

**ਅੰਤਰਾਗਤਿ** : (ਸੰ.) (अंतर+आगति)—ਅੰਤਰ ਆਇਆ ਹੋਇਆ। ੨੮੦.੨

**ਅੰਤਰਿ** : ਵੇਖੋ ਅੰਤਰ। ੫੭੧.੨

**ਅੰਤਰਿਖਸ਼** : (ਸੰ.) (अंतरिक्ष) ਸੰਗਿਆ—ਪੁ. ਪ੍ਰਿਥਵੀ ਅਤੇ ਸੌਰਮੰਡਲ ਦੇ ਵਿਚ ਦਾ ਸਥਾਨ, ਸਵਰਗਲੋਕ, ਇਕ ਰਿਸ਼ੀ ਦਾ ਨਾਮ, ਗੁਪਤ, ਪ੍ਰਗਟ। ੩੧੩.੩, ੩੫੦.੪, ੩੫੧.੪

**ਅਤਿ** : (ਸੰ.) (अति) ਵਿ.—ਬਹੁਤ, ਅਧਿਕ, ਜ਼ਿਆਦਾ, ਅਧਿਕਤਾ, ਜ਼ਿਆਦਤੀ। ੯.੪, ੧੫.੧, ੧੯.੧, ੩੩.੩, ੫੨.੩, ੫੬.੨. ੭੧.੧, ੭੧.੪, ੭੬.੨, ੮੦.੧, ੧੦੫.੪, ੧੧੬.੩, ੧੪੦.੪, ੧੪੧.੨, ੧੪੩.੩, ੧੯੪.੧, ੧੯੪.੨, ੧੯੬.੪, ੨੦੪.੧, ੨੨੨.੨, ੨੫੪.੨, ੨੬੩.੧, ੨੬੯.੧, ੨੮੪.੧, ੨੮੫.੧, ੨੮੫.੩, ੩੦੩.੪, ੩੦੪.੧, ੩੨੫.੨, ੩੩੫.੨, ੩੩੫.੩, ੩੩੯.੧, ੩੩੯.੪, ੩੪੪.੩, ੩੪੯.੩, ੩੬੦.੧, ੩੭੩.੩, ੩੭੬.੧, ੩੮੧.੨, ੩੮੫.੨, ੩੯੩.੩, ੩੯੯.੨, ੪੦੨.੪,

੪੦੬.੪, ੪੨੭.੪, ੪੩੨.੪, ੪੪੬.੨, ੪੭੧.੧, ੪੯੭.੨, ੫੧੪.੩, ੫੨੨.੩, ੫੩੪.੩, ੫੪੦.੨.ਛੰ.੪, ੫੭੩.੩, ੬੦੮.੩, ੬੧੯.੪, ੬੨੪.੩, ੬੨੯.੨, ੬੩੨.੩, ੬੪੧.੩, ੬੫੫.੪, ੬੫੯.੨, ੬੬੯.੨

**ਅੰਤਿ** : ਵੇਖੋ ਅੰਤ। ੫੯੩.੧, ੬੩੪.੨, ੬੩੬.੧

**ਅਦਭੁਤ** : (ਸੰ.) (अद्भुत) ਵਿ.—ਹੈਰਾਨ ਕਰਨ ਵਾਲਾ, ਅਜੀਬ, ਅਨੋਖਾ। ੩.ਸੋ.੨, ੩.ਦੋ.੨, ੩.ਛੰ.੧, ੮.ਸੋ.੨, ੯.ਦੋ.੨, ੯.੪, ੧੯.੩, ੧੩੮.੪, ੨੫੦.੨, ੨੯੩.੪, ੩੪੪.੪, ੫੩੪.੧, ੫੭੯.੪, ੬੦੮.੧, ੬੧੮.੪, ੬੪੮.੪

**ਅਦਰਸ** : (ਸੰ.) (अ+दर्शन) ਵਿ.—ਦਰਸ਼ਨ ਨਾ ਦੇਣਾ, ਦਰਸ਼ਨ ਨਾ ਦੇਣ ਵਾਲਾ, ਦਰਪਣ, ਆਇਨਾ, ਸ਼ੀਸ਼ਾ ਆਦਿ। ੩੨.੧, ੪੫.੧, ੧੫੩.੧

**ਅਦਿਆਉ** : (ਅ.) (अदा) (अदायगी) ਇ.—ਚੁਕਤਾ ਕਰਨ ਦਾ ਯਤਨ। ੬੩੩.੨

**ਅਦਿਤਯ** : (ਹਿੰ.) (आदित्य) ਪੁ.—ਸੂਰਜ ਦੇਵਤਾ, ਇੰਦ੍ਰ, ਵਾਮਨ ਅਵਤਾਰ। ੪੫੩.੧, ੪੮੪.੧

**ਅਦ੍ਰਿਸਟਿ** : (ਸੰ.) (अदृष्टि) ਵਿ.—ਕ੍ਰੋਧ ਭਰੀ ਨਜ਼ਰ, ਦੇਖਿਆ ਨਾ ਜਾਣਾ, ਅੰਨ੍ਹਾ, ਅਦ੍ਰਿਸ਼ਟ, ਅਗਯਾਤ, ਅਸਵੀਕਾਰ, ਅਵੈਧ। ੯੮.੩, ੪੦੩.੪

**ਅੰਧ** : (ਸੰ.) (अन्ध) ਸੰਗਿਆ—ਅੰਧਕਾਰ, ਅੰਧੇਰਾ, ਅਗਿਆਨ। ੨੭.੨, ੧੭੬.੧, ੩੧੪.੪, ੩੧੫.੧, ੩੧੫.੨, ੩੧੫.੩, ੩੬੯.੩, ੩੮੬.੨, ੪੭੪.੧, ੪੮੫.੪, ੪੮੮.੪, ੪੯੫.੪, ੫੦੯.੨, ੫੫੫.੪, ੬੭੧.੪

**ਅੰਧਕਾਰ** : (ਸੰ.) (अन्धकार) ਸੰਗਿਆ—ਹਨੇਰਾ, ਅਗਿਆਨ, ਅਵਿਦਿਆ। ੪੦.੩, ੩੧੨.੩, ੩੫੦.੩, ੩੫੧.੧, ੩੬੭.੨, ੪੮੬.੩, ੪੮੭.੨, ੪੯੬.੩, ੫੩੭.੩, ੬੦੬.੧, ੬੬੮.੨

**ਅੰਧਕਾਰੇ** : ਵੇਖੋ ਅੰਧਕਾਰ। ੩੫੨.੧

**ਅੰਧਨ** : ਵੇਖੋ ਅੰਧ। ੩੮੭.੨

**ਅਧਮ** : (ਸੰ.) (अधम) ਵਿ.—ਨੀਚ, ਖੋਟਾ, ਬੁਰਾ, ਪਾਪੀ ਸੰਗਿਆ ਪੁ.— ਇਕ ਦਰਖ਼ਤ ਦਾ ਨਾਮ, ਤਿੰਨ ਪ੍ਰਕਾਰ ਦੇ ਕਵੀਆਂ ਵਿਚੋਂ ਇਕ ਦੂਸਰੇ ਦੀ ਨਿੰਦਾ ਕਰਨ ਵਾਲਾ ਕਵੀ। ੨੫.੧, ੧੫੫.੪, ੧੬੪.੨, ੧੬੫.੨, ੧੬੫.੩, ੧੮੨.੩, ੪੦੭.੨, ੩੯੬.੪, ੫੦੪.੧, ੫੨੧.੪, ੫੨੨.੪, ੫੫੨.੧, ੬੦੦.੪,

